# ਸਤਿਗੁਰਿ ਪੂਰੈ ਕੀਤੀ ਦਾਤਿ

ੴ

ਪੰਥ ਰਤਨ

ਗਿਆਨੀ ਸੰਤ ਸਿੰਘ ਜੀ ਮਸਕੀਨ





੧ੳ ਸਤਿਗੁਰ ਪ੍ਰਸਾਦਿ॥



# ਸਤਿਗੁਰਿ ਪੂਰੈ ਕੀਨੀ ਦਾਤਿ

*ਗਿਆਨੀ ਸੰਤ ਸਿੰਘ ਜੀ ਮਸਕੀਨ*

ਦੇ

ਚੋਣਵੇਂ ਲੈਕਚਰ

*ਸੰਪਾਦਕ-*

*ਮਨਜਿੰਦਰ ਸਿੰਘ*


ਪ੍ਰਕਾਸ਼ਕ :-



**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

ISBN : 81-7601-956-9
ਪਹਿਲੀ ਐਡੀਸ਼ਨ — ਅਗਸਤ 2008
ਭੇਟਾ : 100-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ/ਫੈਕਸ : 91-183-2542346, 2547974, 2557973
E.Mail : csjs@vsnl.com, csjsexports@vsnl.com
csjssales@hotmail.com
Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਸਿੱਖ-ਪੰਥ ਦੇ ਮਹਾਨ ਅਨੁਭਵੀ ਵਿਦਵਾਨ, ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ, ਵਿਸ਼ਾਲ ਗਿਆਨ ਭੰਡਾਰ ਦੇ ਸਾਗਰ, ਸਿੱਖ ਸੰਗਤਾਂ ਦੇ ਦਿਲਾਂ ਦੀ ਧੜਕਣ, ਜਿਹਨਾਂ ਨੇ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਬਦੌਲਤ ਜਿਹਨਾਂ ਮੁਲਕਾਂ ਵਿਚ ਹਾਲੇ ਸਿੱਖੀ ਦਾ ਪ੍ਰਚਾਰ ਨਹੀਂ ਸੀ ਹੋ ਰਿਹਾ, ਉਹਨਾਂ ਮੁਲਕਾਂ ਵਿਚ ਵੀ ਸਿੱਖ ਧਰਮ ਦੇ ਪ੍ਰਚਾਰ ਦੇ ਕੇਂਦਰ ਬਣ ਗਏ। ਮਸਕੀਨ ਜੀ ਜਿਥੇ ਜਿਥੇ ਵੀ ਗਏ, ਸੰਗਤਾਂ ਨੇ ਭਰਪੂਰ ਮਾਣ ਸਤਿਕਾਰ ਨਾਲ ਨਿਵਾਜਿਆ। ਫਿਰ ਸੰਗਤਾਂ ਨੇ ਮਸਕੀਨ ਜੀ ਦੇ ਅਨਮੋਲ ਬਚਨਾਂ ਨੂੰ ਰਿਕਾਰਡ ਕਰਕੇ ਸੰਭਾਲਿਆ। ਐਸੇ ਵਿਦਵਾਨ ਕੁਦਰਤ ਕਈ ਸਦੀਆਂ ਬਾਅਦ ਹੀ ਪੈਦਾ ਕਰਦੀ ਹੈ। ਸਿੱਖ ਪੰਥ ਵਲੋਂ ਜਿਤਨਾ ਸਤਿਕਾਰ ਮਸਕੀਨ ਜੀ ਨੂੰ ਮਿਲਿਆ, ਸ਼ਾਇਦ ਕਿਸੇ ਵਿਰਲੇ ਨੂੰ ਹੀ ਮਿਲਿਆ ਹੋਵੇ।

ਅਜੋਕੇ ਯੁੱਗ ਵਿਚ ਐਸੇ ਸਾਧਨ ਮੌਜੂਦ ਹਨ ਕਿ ਕਿਸੇ ਮਹਾਨ ਵਿਅਕਤੀ ਦੇ ਵਿਚਾਰ ਸਦੀਆਂ ਤੱਕ ਸੰਭਾਲੇ ਜਾ ਸਕਦੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਤੋਂ ਮਾਰਗ-ਦਰਸ਼ਨ ਕਰ ਸਕਣ। ਮਸਕੀਨ ਜੀ ਆਪਣੀ ਮਿਸਾਲ ਆਪ ਹੀ ਸਨ, ਇਹਨਾਂ ਦੀ ਕਿਸੇ ਦੂਸਰੇ ਵਿਦਵਾਨ ਨਾਲ ਤੁਲਨਾ ਨਹੀਂ ਹੋ ਸਕਦੀ।

ਅੱਜ ਵੀ ਹਰ ਰੋਜ਼ ਮਸਕੀਨ ਜੀ ਦੇ ਵਿਚਾਰ ਤੁਸੀਂ ਈ.ਟੀ.ਸੀ. ਚੈਨਲ 'ਤੇ ਸਰਵਣ ਕਰ ਸਕਦੇ ਹੋ। ਇਹ ਉਸ ਮਹਾਨ ਵਿਦਵਾਨ ਪ੍ਰਤੀ ਸ਼ਰਧਾਂਜਲੀ ਹੈ। ਫਿਰ ਇਹ ਸਿਦਕ ਨਾਲ ਮਹਿਸੂਸ ਕੀਤਾ ਗਿਆ ਕਿ ਇਹਨਾਂ ਕੈਸਟਾਂ ਤੋਂ ਲਿਖਤੀ ਰੂਪ ਵਿਚ ਉਤਾਰਾ ਕਰਕੇ, ਇਹਨਾਂ ਨੂੰ ਛਪਾਈ ਦਾ ਜਾਮਾ ਪਹਿਨਾਇਆ ਜਾ ਸਕੇ। ਇਹ ਕਦਮ ਬੜਾ ਹੀ ਸ਼ਲਾਘਾ ਯੋਗ ਹੈ। ਇਸ ਨਾਲ ਇਹ ਵਿਚਾਰ ਘਰ-ਘਰ ਤੇ ਸਾਰੀ ਦੁਨੀਆਂ ਤੱਕ ਪਹੁੰਚ ਸਕਣਗੇ।

ਇਹ ਹੱਥਲੀ ਪੁਸਤਕ ਸਤਿਗੁਰਿ ਪੂਰੈ ਕੀਨੀ ਦਾਤਿ ਹਾਜ਼ਰ ਹੈ। ਪੂਰੇ ਗੁਰਦੇਵ ਨੇ ਦਾਤ ਵੀ ਪੂਰੀ ਕਰ ਦਿੱਤੀ ਹੈ। ਪੂਰੀ ਦਾਤ ਕੀ ਹੈ ? ਜਦੋਂ ਮਹਾਂ-ਮੰਤਰ ਮਿਲ ਜਾਏ ਤੇ ਮਹਾਂਬਲੀ ਤੋਂ ਛੁਟਕਾਰਾ ਹੋ ਜਾਏ, ਇਹ ਸਭ ਤੋਂ ਵੱਡੀ ਦਾਤ ਹੈ। ਬਾਕੀ ਸਾਰੀਆਂ ਦਾਤਾਂ ਅਧੂਰੀਆਂ

ਹਨ। ਕੁਝ ਵੀ ਮਿਲ ਗਿਆ, ਇਹ ਪੂਰਨ ਦਾਤ ਨਹੀਂ ਹੈ। ਪੂਰੀ ਦਾਤ ਉਹੀ ਹੈ ਜਿਸ ਦਿਨ ਪੂਰਨ ਗੁਰੂ ਮਿਲ ਜਾਂਦਾ ਹੈ।

ਇਸ ਵਿਚ ਮਸਕੀਨ ਜੀ ਦੇ ਦਸ ਲੈਕਚਰ ਹਨ : ਸਤਿਗੁਰਿ ਪੂਰੈ ਕੀਨੀ ਦਾਤਿ, ਸੁਰਤਿ ਦੀ ਯਾਤਰਾ, ਗੁਰਬਾਣੀ ਵਿਚਾਰ, ਅੰਮ੍ਰਿਤ ਵੇਲਾ, ਪ੍ਰਭੂ ਸਿਮਰਨ, ਕਥਾ ਕੀਰਤਨ ਸੁਖਦਾਈ, ਜੋ ਦੀਸੈ ਸੋ ਤੇਰਾ ਰੂਪੁ, ਸਮਬੰਧ, ਮਨ ਬੁਧ ਚਿਤ ਆਹੰ ਆਦਿ ਦਰਜ ਹਨ ਆਸ ਹੈ ਕਿ ਇਸ ਉਪਰਾਲੇ ਨੂੰ ਸਿੱਖ ਸੰਗਤਾਂ ਭਰਪੂਰ ਹੁੰਗਾਰਾ ਦੇਣਗੀਆਂ।

—ਮਨਜਿੰਦਰ ਸਿੰਘ
ਸੰਪਾਦਕ

ਬੀ 1/284, ਮਕਸੂਦਾਂ, ਜਲੰਧਰ

## ਤਤਕਰਾ





**ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :**

- ਮੇਰੇ ਲੈਕਚਰ (ਹਿੰਦੀ/ਪੰਜਾਬੀ)
- ਜਪੁ ਨਿਸਾਣ (ਜਪੁਜੀ ਸਾਹਿਬ ਵਿਆਖਿਆ)
- ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)
- ਨਾਮ ਦਾ ਹੀਰਾ (ਹਿੰਦੀ/ਪੰਜਾਬੀ)
- ਸੁੱਖ ਦੁੱਖ
- ਬ੍ਰਹਮ ਗਿਆਨ
- ਗਿਆਨ ਦਾ ਸਾਗਰ
- ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
- ਪੂਰਨ ਮਨੁੱਖ
- ਸਾਹਿਬ ਮੇਰਾ ਮਿਹਰਵਾਨੁ
- ਸਵਰਗ ਨਰਕ
- ਰਾਜਾ ਸਗਲੀ ਸ੍ਰਿਸਟਿ ਕਾ
- ਪੰਜ ਤੱਤ
- ਧਰਮ ਤੇ ਮਨੁੱਖ
- ਜੋ ਜੋ ਦੀਸੈ ਸੋ ਸੋ ਰੋਗੀ
- ਹਰਿ ਅੰਮ੍ਰਿਤ ਬਾਣੀ ਗਾਵੈ

# ਸਤਿਗੁਰਿ ਪੂਰੈ ਕੀਨੀ ਦਾਤਿ

ਧਨਾਸਰੀ ਮਹਲਾ ੫ ॥

*ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ ॥*
*ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ ॥ ੧ ॥*
*ਸਤਿਗੁਰਿ ਪੂਰੈ ਕੀਨੀ ਦਾਤਿ ॥*
*ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ ਰਹਾਉ ॥*
*ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ ॥*
*ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥੨ ॥੧੦ ॥੪੧ ॥*

(ਅੰਗ ੬੮੧)

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ ! ਫਤਿਹ ਪ੍ਰਵਾਨ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਧੰਨ ਗੁਰੂ ਅਰਜਨ ਦੇਵ ਜੀ ਦਾ ਮਹਾਨ ਬਖ਼ਸ਼ਿਸ਼ ਭਰਿਆ ਇਹ ਮਹਾਂਵਾਕ ਜਿਸ ਵਿਚ ਸਾਹਿਬ ਆਰੰਭ ਕਰਦੇ ਹਨ-

*ਛਡਾਇ ਲੀਓ ਮਹਾ ਬਲੀ ਤੇ*

ਦਰਅਸਲ ਇਕ ਪ੍ਰਮਾਤਮਾ ਮਹਾਂਬਲੀ ਹੈ ਅਤੇ ਇਕ ਉਸ ਦੀ ਮਾਇਆ ਮਹਾਂਬਲੀ ਹੈ। ਇਕ ਈਸ਼ਵਰ ਪਰਮ-ਸ਼ਕਤੀ ਹੈ, ਇਕ ਉਸ ਦੀ ਮਾਇਆ ਪਰਮ-ਸ਼ਕਤੀ ਹੈ। ਕਹਿੰਦੇ ਹਨ ਜਿੰਨਾ ਵੱਡਾ ਮਨੁੱਖ ਹੋਵੇ, ਉਨੀ ਵੱਡੀ ਉਸ ਦੀ ਛਾਇਆ ਬਣ ਜਾਂਦੀ ਹੈ। ਛਾਇਆ ਉਨੀ ਵੱਡੀ ਹੋਵੇਗੀ ਜਿੰਨਾ ਕੋਈ ਵੱਡਾ ਹੋਵੇਗਾ। ਮਾਇਆ ਕੀ ਹੈ ? ਪ੍ਰਮਾਤਮਾ ਦੀ ਛਾਇਆ ਹੈ। ਮਹਾਂ-ਮਾਈ ਕੀ ਹੈ ? ਛਾਇਆ। ਛਾਇਆ ਦਾ ਆਪਣਾ ਅਸਰ ਹੈ, ਕਿਉਂਕਿ ਮਹਾਂਬਲੀ ਦੀ ਛਾਇਆ ਹੈ। ਕਿਸੇ ਕਮਜ਼ੋਰ ਦੀ ਛਾਇਆ ਨਹੀਂ ਹੈ।

ਪੰਜਾਬ ਦੇ ਵਿਚ ਕਿਸੇ ਨੂੰ ਮਾੜੀ-ਮੋਟੀ ਕੋਈ ਬੀਮਾਰੀ ਹੋ ਜਾਏ ਤਾਂ ਕਹਿ ਦਿੰਦੇ ਹਨ

ਕਿ ਇਸ ਨੂੰ ਕੋਈ ਛਾਇਆ ਰੋਗ ਹੋ ਗਿਆ ਹੈ। ਕਿਸੇ ਦੀ ਛਾਇਆ ਦਾ ਅਸਰ ਹੋ ਗਿਆ ਹੈ। ਜਿਥੇ ਪ੍ਰਮਾਤਮਾ ਮਹਾਨ ਹੈ, ਉਥੇ ਉਸ ਦੀ ਛਾਇਆ ਬੜੀ ਮਹਾਨ ਹੈ। ਪ੍ਰਮਾਤਮਾ ਵਿਆਪਕ ਹੈ, ਉਸ ਦੀ ਛਾਇਆ ਵਿਆਪਕ ਹੈ। ਕਿਸੇ ਵੀ ਥਾਂ 'ਤੇ ਮਨੁੱਖ ਉਸ ਦੀ ਛਾਇਆ ਤੋਂ ਬੱਚ ਨਹੀਂ ਸਕਦਾ। ਹਰ ਥਾਂ 'ਤੇ ਪ੍ਰਮਾਤਮਾ ਹੈ, ਹਰ ਥਾਂ 'ਤੇ ਮਾਇਆ ਹੈ। ਹਰ ਥਾਂ 'ਤੇ ਨਿਰੰਕਾਰ ਹੈ, ਹਰ ਥਾਂ 'ਤੇ ਸੰਸਾਰ ਹੈ। ਸੰਸਾਰ ਮਾਇਆ ਹੈ। ਸੰਸਾਰ ਦੇ ਵਿਚ ਅਸੀਂ ਸੰਬੰਧ ਜੋੜਦੇ ਹਾਂ ਕਾਮ ਕਰਕੇ, ਲੋਭ ਕਰਕੇ ਅਤੇ ਅਹੰਕਾਰ ਕਰਕੇ। ਪ੍ਰਮਾਤਮਾ ਨਾਲ ਸੰਬੰਧ ਜੁੜਦਾ ਹੈ ਦਇਆ ਕਰਕੇ, ਸੰਤੋਖ ਕਰਕੇ। ਇਹ ਰਿਸ਼ਤੇ ਹਨ। ਜੇਕਰ ਦਇਆ ਨਹੀਂ, ਸੰਤੋਖ ਨਹੀਂ ਤਾਂ ਫਿਰ ਪ੍ਰਮਾਤਮਾ ਨਾਲ ਕੋਈ ਰਿਸ਼ਤਾ ਨਹੀਂ। ਜੇਕਰ ਕਾਮ ਨਹੀਂ, ਲੋਭ ਨਹੀਂ, ਹੰਕਾਰ ਨਹੀਂ ਤਾਂ ਸੰਸਾਰ ਨਾਲ ਕੋਈ ਸੰਬੰਧ ਨਹੀਂ। ਕਾਮੀ ਦਾ ਸੰਬੰਧ ਸੰਸਾਰ ਨਾਲ ਹੈ। ਲੋਭੀ ਦਾ ਸੰਬੰਧ ਸੰਸਾਰ ਨਾਲ ਹੈ। ਹੰਕਾਰੀ ਦਾ ਸੰਬੰਧ ਸੰਸਾਰ ਨਾਲ ਹੈ। ਹੰਕਾਰੀ ਨੂੰ ਸਤਾ ਚਾਹੀਦੀ ਹੈ, ਲੋਭੀ ਨੂੰ ਧਨ ਚਾਹੀਦਾ ਹੈ ਅਤੇ ਕਾਮੀ ਨੂੰ ਕਾਮਨੀ ਚਾਹੀਦੀ ਹੈ। ਪੁਰਸ਼ ਕਾਮ-ਰਾਜ ਹੈ, ਇਸਤਰੀ ਨੂੰ ਕਾਮਨੀ ਕਹਿ ਦਿੱਤਾ ਗਿਆ ਹੈ। ਮਨੁੱਖ ਪਰਿਵਾਰ ਦੇ ਸੰਬੰਧ, ਧਨ-ਸੰਪਦਾ ਦੇ ਸੰਬੰਧ, ਸਤ੍ਹਾ ਦੇ ਸੰਬੰਧ ਜੋੜਦਾ ਹੈ ਲੋਭ ਕਰਕੇ, ਕਾਮ ਕਰਕੇ, ਹੰਕਾਰ ਕਰਕੇ। ਜੇਕਰ ਹੰਕਾਰ ਨਹੀਂ, ਲੋਭ ਨਹੀਂ, ਕਾਮ ਨਹੀਂ ਤਾਂ ਫਿਰ ਸੰਸਾਰ ਨਹੀਂ। ਉਸ ਮਨੁੱਖ ਦੀ ਦੁਨੀਆਂ ਵਿਚ ਸੰਸਾਰ ਮਿੱਟ ਜਾਂਦਾ ਹੈ। ਲੋਭ ਨਹੀਂ, ਹੰਕਾਰ ਨਹੀਂ, ਕਾਮ ਨਹੀਂ ਤਾਂ ਫਿਰ ਸੰਸਾਰ ਨਹੀਂ। ਇਸ ਮਨੁੱਖ ਨੂੰ ਅਸੀਂ ਕਹਿ ਸਕਦੇ ਹਾਂ ਕਿ ਇਹ ਸੰਸਾਰੀ ਬੰਦਾ ਨਹੀਂ ਹੈ।

ਸੰਸਾਰ ਵਿਚ ਰਹਿਣ ਲਈ ਇਹ ਤਿੰਨ ਚਾਹੀਦੇ ਹਨ। ਪਰ ਪ੍ਰਮਾਤਮਾ ਨਾਲ ਜੁੜਨ ਲਈ ਦਇਆ ਚਾਹੀਦੀ ਹੈ, ਸੰਤੋਖ ਚਾਹੀਦਾ ਹੈ। ਸੰਤੁਸ਼ਟੀ ਨਹੀਂ ਹੈ, ਦਇਆ ਨਹੀਂ ਹੈ ਤਾਂ ਨਿਰੰਕਾਰ ਨਹੀਂ ਹੈ। ਕਠੋਰ ਮਨੁੱਖ ਦੀ ਦੁਨੀਆਂ ਵਿਚ ਪ੍ਰਮਾਤਮਾ ਨਹੀਂ ਹੈ। ਤ੍ਰਿਸ਼ਨਾਲੂ ਮਨੁੱਖ ਦੀ ਦੁਨੀਆਂ ਵਿਚ ਈਸ਼ਵਰ ਨਹੀਂ ਹੈ। ਮੈਂ ਅਰਜ਼ ਕਰਾਂ, ਜਿਥੇ ਕਾਮ ਨਹੀਂ, ਕ੍ਰੋਧ ਨਹੀਂ, ਲੋਭ ਨਹੀਂ, ਉਥੇ ਸੰਸਾਰ ਨਹੀਂ ਹੈ। ਉਥੇ ਪਦਾਰਥ ਨਹੀਂ ਹੈ, ਉਥੇ ਰੂਪ-ਰੰਗ ਨਹੀਂ ਹੈ। ਰੂਪ ਨਾਲ, ਸੁਹੱਪਣ ਨਾਲ, ਤਨ ਨਾਲ ਸੰਬੰਧ ਤਾਂ ਕਾਮ ਕਰਕੇ ਜੁੜੇਗਾ, ਪਦਾਰਥਾਂ ਨਾਲ ਸੰਬੰਧ ਲੋਭ ਕਰਕੇ ਜੁੜੇਗਾ। ਜੇ ਹੰਕਾਰ ਹੀ ਨਹੀਂ, ਲੋਭ ਹੀ ਨਹੀਂ, ਕਾਮ ਹੀ ਨਹੀਂ ਤਾਂ ਨਾ ਪਰਿਵਾਰ ਹੈ, ਨਾ ਪਦਾਰਥ ਹਨ ਤੇ ਨਾ ਹੀ ਸਤ੍ਹਾ ਹੈ। ਸਾਹਿਬਾਂ ਨੇ ਇਥੇ ਜੋ ਮਹਾਂਬਲੀ ਸ਼ਬਦ ਵਰਤਿਆ ਹੈ, ਇਹ ਮਾਇਆ ਲਈ ਵਰਤਿਆ ਹੈ। ਤੁਸੀਂ ਕਹੋਗੇ ਕਿ ਮਹਾਂਬਲੀ ਤਾਂ ਪ੍ਰਮਾਤਮਾ ਹੈ, ਮਹਾਂਬਲੀ ਮਾਇਆ ਹੈ। ਇਕ ਵਾਰੀ ਮੈਂ ਫਿਰ ਦੁਹਰਾ ਦੇਵਾਂ ਜੇ ਮਹਾਂਬਲੀ ਪ੍ਰਮਾਤਮਾ ਹੈ ਤਾਂ ਉਸਦੀ ਬਣਾਈ ਹੋਈ ਮਾਇਆ ਵੀ ਮਹਾਂਬਲੀ ਹੈ। ਉਹ ਕਮਜ਼ੋਰ ਨਹੀਂ ਹੈ।

ਪ੍ਰਮਾਤਮਾ ਇਕ ਸ਼ਕਤੀ ਹੈ, ਮਾਇਆ ਇਕ ਸ਼ਕਤੀ ਹੈ। ਜਿੰਨਾ ਵੱਡਾ ਪ੍ਰਮਾਤਮਾ ਆਪ ਹੈ, ਓਨੀ ਹੀ ਵੱਡੀ ਉਸਦੀ ਮਾਇਆ ਹੈ। ਇਕ ਨਾਸਤਿਕ ਜੋ ਮਹਾਂਬਲੀ ਪ੍ਰਮਾਤਮਾ ਹੈ, ਉਸ ਤੋਂ ਬੱਚਣ ਦੀ ਕੋਸ਼ਿਸ਼ ਕਰਦਾ ਹੈ। ਇਕ ਸਾਧੂ, ਇਕ ਅਭਿਆਸੀ, ਇਕ ਗੁਰਮੁਖ ਜੋ



ਮਹਾਂਬਲੀ ਮਾਇਆ ਹੈ, ਇਸ ਤੋਂ ਬੱਚਣ ਦੀ ਕੋਸ਼ਿਸ਼ ਕਦਾ ਹੈ। ਦੋ ਤਰ੍ਹਾਂ ਦੀ ਕੋਸ਼ਿਸ਼ ਹੈ। ਇਹ ਮਹਾਂਬਲੀ ਸ਼ਬਦ ਸਤਿਗੁਰੂ ਨੇ ਮਾਇਆ ਲਈ ਵਰਤਿਆ ਹੈ। ਅਜਿਹਾ ਦੇਖਣ ਵਿਚ ਆਇਆ ਹੈ ਕਿ ਪਹਿਲਾਂ ਛਾਇਆ ਹੈ, ਫਿਰ ਉਹ ਹੈ ਜਿਸਦੀ ਛਾਇਆ ਹੈ। ਮਾਂ-ਬਾਪ ਮਾਇਆ ਹੈ, ਪਰਿਵਾਰ ਮਾਇਆ ਹੈ, ਪਦਾਰਥ ਮਾਇਆ ਹਨ, ਰਾਜਨੀਤੀ ਮਾਇਆ ਹੈ। ਪ੍ਰਮਾਤਮਾ ਵਿਆਪਕ ਹੈ, ਮਾਇਆ ਵਿਆਪਕ ਹੈ। ਜਿਥੋਂ ਤੱਕ ਮਨੁੱਖ ਹੈ, ਉਥੇ ਤੱਕ ਰਾਜਨੀਤੀ ਹੈ। ਜਿਥੋਂ ਤੱਕ ਮਨੁੱਖ ਹੈ, ਉਥੋਂ ਤੱਕ ਪਦਾਰਥ ਹਨ। ਜਿਥੋਂ ਤੱਕ ਮਨੁੱਖ ਹੈ, ਉਥੋਂ ਤੱਕ ਪਰਿਵਾਰਕ ਜ਼ਿੰਦਗੀ ਹੈ।

ਇਹ ਮਾਇਆ ਇੰਨੀ ਮਹਾਂਬਲੀ ਹੈ ਕਿ ਇਕ ਰਾਜਨੀਤਿਕ ਦੀ ਮੌਤ ਕਿਸੇ ਹੱਦ ਤੱਕ ਰਾਜ-ਸਿੰਘਾਸਣ 'ਤੇ ਆਉਂਦੀ ਹੈ ਜਾਂ ਰਾਜ-ਸਿੰਘਾਸਣ ਦੀ ਚਾਹਤ ਵਿਚ ਹੁੰਦੀ ਹੈ। ਇਕ ਮਨੁੱਖ ਜੰਮਦਾ ਪਰਿਵਾਰ ਵਿਚ ਹੈ, ਮਰਦਾ ਵੀ ਪਰਿਵਾਰ ਵਿਚ ਹੈ। ਇਕ ਮਨੁੱਖ ਜੰਮਦਾ ਪਦਾਰਥਾਂ ਵਿਚ ਹੈ, ਮਰਦਾ ਵੀ ਪਦਾਰਥਾਂ ਵਿਚ ਹੈ। ਇਕ ਮਨੁੱਖ ਜੰਮਿਆ ਰਾਜ-ਕੁਮਾਰ ਹੈ, ਰਾਜ-ਸਿੰਘਾਸਣ 'ਤੇ ਹੀ ਮੌਤ ਹੋਵੇਗੀ। ਇਹ ਮਾਇਆ ਬੜੀ ਪ੍ਰਬਲ ਹੈ - ਕਿਤੇ ਪਰਿਵਾਰ ਦੇ ਰੂਪ ਵਿਚ, ਕਿਤੇ ਪਦਾਰਥਾਂ ਦੇ ਰੂਪ ਵਿਚ, ਕਿਤੇ ਸਿੰਘਾਸਣ ਦੇ ਰੂਪ ਵਿਚ। ਮੂਲ ਰੂਪ ਵਿਚ ਲਉ ਤਾਂ ਮਾਇਆ ਆਖ਼ਿਰ ਇਹੀ ਹੈ, ਹੋਰ ਕੀ ਹੈ। ਧੀਆਂ-ਪੁੱਤਰ ਮਾਇਆ ਹਨ, ਪਤੀ ਪਤਨੀ ਮਾਇਆ ਹਨ, ਮਾਂ-ਬਾਪ ਮਾਇਆ ਹਨ। ਕਬੀਰ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜੇ ਮਾਇਆ ਝੂਠੀ ਹੈ ਤਾਂ ਫਿਰ ਪਰਿਵਾਰ ਵੀ ਝੂਠਾ ਹੈ।

*ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥*
*ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥*

(ਅੰਗ ੧੧੯੫)

ਇਹ ਮਾਂ ਵੀ ਝੂਠੀ ਹੈ, ਪਿਤਾ ਵੀ ਝੂਠਾ ਹੈ। ਮਾਂ-ਬਾਪ ਤੋਂ ਇਹ ਜੋ ਪੁੱਤਰ ਜੰਮਿਆ ਹੈ, ਇਹ ਵੀ ਝੂਠਾ ਹੈ। ਫਿਰ ਇਹ ਜੋ ਝੂਠਾ ਜੰਮਿਆ ਹੈ, ਝੂਠ ਵਿਚ ਹੀ ਜੀਵੇਗਾ ਅਤੇ ਇਕ ਦਿਨ ਝੂਠ ਵਿਚ ਹੀ ਮਰ ਜਾਏਗਾ। ਜੀਵੇਗਾ ਪਦਾਰਥਾਂ ਵਿਚ, ਪਦਾਰਥ ਝੂਠੇ ਹਨ। ਜੀਵੇਗਾ ਰਾਜਨੀਤੀ ਵਿਚ, ਸਿੰਘਾਸਣ ਵਿਚ ਤਾਂ ਰਾਜਨੀਤੀ ਝੂਠੀ ਹੈ। ਝੂਠ ਨੂੰ ਪੰਜਾਬ ਵਿਚ ਅਸੀਂ ਕਹਿ ਦਿੰਦੇ ਹਾਂ ਕੂੜ-

*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥*

(ਆਸਾ ਦੀ ਵਾਰ)

ਇਹ ਧੀਆਂ-ਪੁੱਤਰ, ਪਤੀ-ਪਤਨੀ, ਭੈਣ-ਭਰਾ ਸਭ ਪਦਾਰਥ ਮਾਇਆ ਹਨ। ਇਸ ਦਾ ਇੰਨਾ ਵੱਡਾ ਪ੍ਰਭਾਵ ਹੈ ਕਿ ਪ੍ਰਮਾਤਮਾ ਦਾ ਪਤਾ ਹੀ ਨਹੀਂ ਚੱਲਦਾ। ਹਰ ਮਨੁੱਖ ਜੀਅ ਰਿਹਾ ਹੈ ਪਰਿਵਾਰ ਵਿਚ। ਹਰ ਮਨੁੱਖ ਜੀਅ ਰਿਹਾ ਹੈ ਪਦਾਰਥਾਂ ਵਿਚ। ਹਰ ਮਨੁੱਖ ਜੀਅ

ਰਿਹਾ ਹੈ ਰਾਜਨੀਤੀ ਵਿਚ। ਕੌਣ ਜੀਅ ਰਿਹਾ ਹੈ ਪ੍ਰਮਾਤਮਾ ਵਿਚ ? ਕੋਈ ਵੀ ਨਹੀਂ। 24 ਘੰਟੇ ਦਾ ਸਮਾਂ ਜੇਕਰ ਇਸਨੂੰ ਨਾਪੀਏ ਤਾਂ ਇਸਦੇ ਵਿਚ ਜਿੰਨਾ ਮਨੁੱਖ ਸਮਾਂ ਖ਼ਰਚ ਕਰਦਾ ਹੈ ਪਰਿਵਾਰ ਵਿਚ, ਪਦਾਰਥਾਂ ਵਿਚ, ਰਾਜਨੀਤੀ ਵਿਚ, ਕੌਣ ਓਨਾ ਸਮਾਂ ਖ਼ਰਚ ਕਰਦਾ ਹੈ ਪ੍ਰਮਾਤਮਾ ਵਿਚ ? ਸਮਾਂ ਸਾਰਾ ਮਾਇਆ ਵਿਚ ਖ਼ਰਚ ਹੁੰਦਾ ਹੈ।

ਮਾਇਆ ਨਾਲ ਸੰਬੰਧ ਜੋੜਨ ਲਈ ਤਿੰਨ ਰੁਚੀਆਂ ਚਾਹੀਦੀਆਂ ਹਨ - ਕਾਮ, ਲੋਭ ਤੇ ਅਹੰਕਾਰ। ਕਾਮ ਕਰਕੇ ਪਰਿਵਾਰ ਨਾਲ ਸੰਬੰਧ ਜੁੜਦਾ ਹੈ। ਲੋਭ ਕਰਕੇ ਪਦਾਰਥਾਂ ਨਾਲ ਸੰਬੰਧ ਜੁੜਦਾ ਹੈ। ਹੰਕਾਰ ਕਰਕੇ ਰਾਜਨੀਤੀ ਨਾਲ ਸੰਬੰਧ ਜੁੜਦਾ ਹੈ। ਇਹ ਸਦੀ ਬੜੀ ਹੰਕਾਰੀ ਸਦੀ ਹੈ। ਬੜਾ ਰਾਜਨੀਤਿਕ ਪ੍ਰਭਾਵ ਹੈ। ਥਾਂ-ਥਾਂ 'ਤੇ ਰਾਜਨੀਤਿਕ ਹੀ ਸਨਮਾਨਿਤ ਹੁੰਦੇ ਹਨ। ਬੜੇ-ਬੜੇ ਧਾਰਮਿਕ ਸਮਾਗਮਾਂ ਦੇ ਉਦਘਾਟਨ ਵੀ ਰਾਜਨੀਤਿਕ ਹੀ ਕਰਦੇ ਹਨ। ਬੜੇ-ਬੜੇ ਧਾਰਮਿਕ ਸਮਾਗਮਾਂ ਵਿਚ ਕਿਸੇ ਹੱਦ ਤੱਕ ਸਨਮਾਨਿਤ ਵੀ ਰਾਜਨੀਤਿਕ ਹੀ ਕਰਦੇ ਹਨ।

ਇਸ ਸਮੇਂ ਸਾਡੇ ਦੇਸ਼ ਵਿਚ ਇਕ ਸਾਧੂ ਦੀ ਬੜੀ ਚਰਚਾ ਹੈ ਚੰਦਰਾ ਸੁਆਮੀ ਦੀ। ਕਹਿਣ ਨੂੰ ਤਾਂ ਇਹ ਸਾਧੂ ਹੈ, ਪਰ ਬੜਾ ਰਾਜਨੀਤਿਕ। ਦੁਨੀਆਂ ਭਰ ਦੇ ਰਾਜਨੀਤਿਕ ਲੋਕਾਂ ਨਾਲ ਇਸ ਦੀ ਸਾਂਝ ਹੈ। ਕਰੋੜਾਂ ਰੁਪਈਆਂ ਦਾ ਰੋਜ਼ ਇਸ ਦਾ ਲੈਣਾ ਦੇਣਾ ਹੈ। ਇਕ ਗ੍ਰਹਿਸਤੀ ਦਾ ਮੋਹ ਹੁੰਦਾ ਹੈ ਬੱਚਿਆਂ ਵਿਚ, ਇਹਨਾਂ ਦਾ ਮੋਹ ਹੁੰਦਾ ਹੈ ਆਪਣੇ ਚੇਲਿਆਂ ਵਿਚ। ਭਗਤ ਕਬੀਰ ਨੇ ਸਾਫ਼ ਕਹਿ ਦਿੱਤਾ ਹੈ-

*ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥*
*ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥*

(ਅੰਗ ੧੩੬੯)

ਇਕ ਪਰਿਵਾਰਕ ਬੰਦਾ ਜੇ ਕਿਤੇ ਸਫ਼ਰ ਵਿਚ ਹੋਵੇ ਤੇ ਕਿਸੇ ਸ਼ਹਿਰ ਵਿਚ ਉਸ ਦੇ ਧੀਆਂ-ਪੁੱਤਰ ਰਹਿੰਦੇ ਹੋਣ ਤਾਂ ਕਹਿੰਦੇ ਹਨ ਕਿ ਚਲੋ ਮੈਂ ਉਹਨਾਂ ਨੂੰ ਮਿਲਦਾ ਜਾਵਾਂ। ਇਕ ਬੱਚਿਆਂ ਵਿਚ ਫੱਸ ਗਿਆ, ਇਕ ਚੇਲਿਆਂ ਵਿਚ ਫੱਸ ਗਿਆ। ਇਕ ਮਕਾਨਾਂ ਵਿਚ ਫੱਸ ਗਿਆ। ਇਕ ਆਸ਼ਰਮਾਂ ਵਿਚ ਫੱਸ ਗਿਆ।

*ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥*

(ਅੰਗ ੪੮੦)

ਮੈਲੇ ਮਨੁੱਖਾਂ ਨੂੰ ਇਹ ਸੱਪਣੀ ਡੰਗ ਮਾਰਦੀ ਮਾਰਦੀ ਹੁਣ ਨਿਰਮਲ ਸਰੋਵਰ ਵਿਚ ਜਿਹੜੇ ਇਸ਼ਨਾਨ ਕਰ ਰਹੇ ਸਨ, ਜੋ ਸੰਤ-ਸਾਧੂ-ਅਭਿਆਸੀ ਕਹਿਲਾਉਂਦੇ ਸਨ, ਉਹਨਾਂ ਨੂੰ ਡੰਗ ਮਾਰਨਾ ਸ਼ੁਰੂ ਕਰ ਦਿੱਤਾ ਹੈ ਅਤੇ ਡੰਗ ਮਾਰ ਵੀ ਦਿੱਤਾ ਹੈ ਅਤੇ ਕਈਆਂ ਨੂੰ ਜ਼ਹਿਰ ਚੜ੍ਹ ਗਈ ਹੈ।



ਹੁਣ ਸਾਧੂਆਂ ਵਿਚੋਂ ਵੀ ਤੁਹਾਨੂੰ ਕੋਈ ਨਿਰਮਲ ਨਹੀਂ ਮਿਲਣਗੇ। ਹੁਣ ਤਾਂ ਸਾਧੂ ਵੀ ਚੰਦਰਾ ਸੁਆਮੀ ਵਰਗੇ ਮਿਲਣਗੇ। ਸਮਾਂ ਲੰਘ ਗਿਆ ਜਦੋਂ ਵਿਆਸ ਵਰਗੇ ਸਾਧੂ ਪੈਦਾ ਹੁੰਦੇ ਸਨ, ਬਾਬਾ ਅਤਰ ਸਿੰਘ ਜੀ ਵਰਗੇ ਸਾਧੂ ਪੈਦਾ ਹੁੰਦੇ ਸਨ। ਲੰਘ ਗਿਆ ਸਮਾਂ ਜਦੋਂ ਕਵੀ ਸੰਤੋਖ ਸਿੰਘ ਵਰਗੇ ਗਿਆਨੀ ਪੈਦਾ ਹੁੰਦੇ ਸਨ। ਇਕ ਨਾਸਤਿਕ ਪ੍ਰਮਾਤਮਾ ਤੋਂ ਬੱਚਣ ਦੀ ਕੋਸ਼ਿਸ਼ ਕਰ ਰਿਹਾ ਹੈ ਜਦੋਂ ਕਿ ਬੱਚ ਨਹੀਂ ਸਕੇਗਾ। ਨਾਸਤਿਕ ਤੋਂ ਨਾਸਤਿਕ ਬੰਦੇ ਨੂੰ ਵੀ ਅਮਰ ਜੀਵਨ ਚਾਹੀਦਾ ਹੈ। ਅਮਰ ਜੀਵਨ ਤਾਂ ਪ੍ਰਮਾਤਮਾ ਹੈ। ਨਾਸਤਿਕ ਤੋਂ ਨਾਸਤਿਕ ਮਨੁੱਖ ਵੀ ਚਾਹੁੰਦਾ ਹੈ ਕਿ ਮੈਂ ਕਦੀ ਦੁੱਖੀ ਨਾ ਹੋਵਾਂ, ਸਦਾ ਸੁੱਖੀ ਹੋਵਾਂ ਤਾਂ ਸਦਾ ਸੁੱਖੀ ਦਾ ਨਾਮ ਹੀ ਪ੍ਰਮਾਤਮਾ ਹੈ, ਹੋਰ ਕੀ ਹੈ। ਨਾਸਤਿਕ ਤੋਂ ਨਾਸਤਿਕ ਮਨੁੱਖ ਨੂੰ ਵੀ ਪ੍ਰਭੁਤਾ ਚਾਹੀਦੀ ਹੈ ਤਾਂ ਪ੍ਰਭੁਤਾ ਕੇਵਲ ਪ੍ਰਮਾਤਮਾ ਕੋਲ ਹੈ। ਨਾਸਤਿਕ ਦੀ ਮੰਗ ਵੀ ਪ੍ਰਮਾਤਮਾ ਦੀ ਹੈ। ਪ੍ਰਭਾਵ ਪ੍ਰਮਾਤਮਾ ਦਾ ਪੈ ਰਿਹਾ ਹੈ ਤਾਂ ਉਹ ਵੀ ਅਮਰ ਜ਼ਿੰਦਗੀ ਮੰਗਦਾ ਹੈ, ਅਮਰ ਸੁੱਖ ਮੰਗਦਾ ਹੈ, ਪਰ ਕੌਣ ਦੱਸੇ ਕਿ ਇਸੇ ਸੁੱਖ ਦਾ ਨਾਮ ਪ੍ਰਮਾਤਮਾ ਹੈ, ਇਸੇ ਅਮਰ ਜ਼ਿੰਦਗੀ ਦਾ ਨਾਮ ਪ੍ਰਮਾਤਮਾ ਹੈ।

ਆਮ ਮਨੁੱਖ ਜੋ ਇਕ ਸਾਧੂ ਹੈ, ਵਿਚਾਰਾ ਸਾਧਨਾ ਪਿਆ ਕਰਦਾ ਹੈ ਕਿ ਇਹ ਜੋ ਮਹਾਂਬਲੀ ਮਾਇਆ ਹੈ, ਇਸ ਦੇ ਪ੍ਰਭਾਵ ਤੋਂ ਮੈਂ ਬਚਾਂ ਤਾਂ ਇਹ ਵੀ ਵਿਚਾਰਾ ਬੱਚ ਨਹੀਂ ਸਕਦਾ। ਪ੍ਰਮਾਤਮਾ ਦਾ ਪ੍ਰਭਾਵ ਤੇ ਮਾਇਆ ਦਾ ਪ੍ਰਭਾਵ ਮਨੁੱਖ 'ਤੇ ਪਿਆ ਹੋਇਆ ਹੈ। ਮਾਇਆ ਦਾ ਪ੍ਰਭਾਵ ਬਹੁਤ ਜ਼ਿਆਦਾ ਹੈ। ਕੁਦਰਤੀ ਗੱਲ ਹੈ ਕਿ ਇਕ ਮਨੁੱਖੀ ਬੱਚਾ ਜੰਮਿਆ ਹੈ ਤਾਂ ਜੰਮਦਿਆਂ ਇਸ ਦੇ ਅੰਦਰ ਲੋਭ ਵੀ ਹੈ, ਇਸ ਦੇ ਅੰਦਰ ਕਾਮ ਦੇ ਬੀਜ ਵੀ ਹਨ, ਇਸ ਦੇ ਅੰਦਰ ਹੰਕਾਰ ਵੀ ਹੈ। ਜਿਵੇਂ-ਜਿਵੇਂ ਵੱਡਾ ਹੁੰਦਾ ਹੈ, ਇਸ ਦਾ ਲੋਭ ਵੱਡਾ ਹੁੰਦਾ ਪਿਆ ਹੈ, ਇਸ ਦਾ ਕਾਮ ਵੱਡਾ ਹੋ ਰਿਹਾ ਹੈ, ਇਸ ਦਾ ਹੰਕਾਰ ਵੱਡਾ ਹੋ ਰਿਹਾ ਹੈ। ਇਕ 100 ਸਾਲ ਦੇ ਮਨੁੱਖ ਅੰਦਰ ਜਿੰਨਾ ਕਾਮ ਹੁੰਦਾ ਹੈ, ਜਿੰਨਾ ਲੋਭ ਹੁੰਦਾ ਹੈ, ਜਿੰਨਾ ਹੰਕਾਰ ਹੁੰਦਾ ਹੈ, ਆਮ ਇਕ ਜਵਾਨ ਵਿਚ, ਇਕ ਬੱਚੇ ਵਿਚ ਓਨਾ ਨਹੀਂ ਹੁੰਦਾ। ਬੁੱਢੇ ਜਵਾਨ ਵੀ ਕ੍ਰੋਧੀ ਹੁੰਦੇ ਹਨ ਤੇ ਬੱਚਾ ਵੀ ਕ੍ਰੋਧੀ ਹੁੰਦਾ ਹੈ। ਜਦੋਂ ਕੋਈ ਉਸ ਦੀ ਲੋਭ ਪੂਰਤੀ ਵਿਚ, ਹੰਕਾਰ ਪੂਰਤੀ ਵਿਚ, ਕਾਮ ਪੂਰਤੀ ਵਿਚ ਵਿਘਨ ਖੜਾ ਕਰਦਾ ਹੈ ਤਾਂ ਕ੍ਰੋਧ ਤਾਂ ਹੁੰਦਾ ਹੈ। ਕ੍ਰੋਧ ਕਰਕੇ ਉਸਦੇ ਅੰਦਰ ਵੀ ਹਿੰਸਾ ਜਾਗਦੀ ਹੈ। ਤੁਸੀਂ ਛੋਟੇ-ਛੋਟੇ ਬੱਚਿਆਂ ਨੂੰ ਦੇਖੋ, ਕੀੜੇ-ਮਕੌੜਿਆਂ ਨੂੰ ਫੜ ਕੇ ਉਹ ਹੀ ਮਾਰੀ ਜਾਣਗੇ। ਅੱਜ ਕੀੜਿਆਂ ਨੂੰ ਪੈਰਾਂ ਨਾਲ ਕੁਚਲਦਾ ਪਿਆ ਹੈ, ਤਿੱਤਲੀਆਂ ਨੂੰ ਹੱਥਾਂ ਨਾਲ ਮਰੋੜਦਾ ਪਿਆ ਹੈ, ਜ਼ਰਾ ਵੱਡਾ ਹੋਵੇਗਾ ਫਿਰ ਬੰਦਿਆਂ ਨੂੰ ਮਰੋੜੇਗਾ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ - ਗੁਰਦੇਵ ! ਆਪਣਾ ਸੀਨਾ ਮੈਂ ਚੀਰ ਕੇ ਦੇਖ ਲਿਆ ਹੈ, ਕੋਈ ਇੱਛਾ ਨਹੀਂ ਰਹੀ। ਹੁਣ ਇਸ ਤਰ੍ਹਾਂ ਦੇ ਮਨੁੱਖ ਦਾ ਸੰਸਾਰ ਨਾਲ ਸੰਬੰਧ ਨਹੀਂ ਜੁੜ ਸਕਦਾ। ਸੰਸਾਰ ਨਾਲ ਸੰਬੰਧ ਜੋੜਨ ਲਈ ਪ੍ਰਬਲ ਲੋਭ ਚਾਹੀਦਾ ਹੈ, ਪ੍ਰਬਲ ਹੰਕਾਰ ਚਾਹੀਦਾ ਹੈ, ਪ੍ਰਬਲ ਕਾਮ ਚਾਹੀਦਾ ਹੈ। ਕਾਮ ਖ਼ਤਮ ਹੋਇਆ, ਪਰਿਵਾਰ

ਟੁੱਟ ਗਿਆ। ਲੋਭ ਨਹੀਂ ਰਿਹਾ ਤਾਂ ਪਦਾਰਥਾਂ ਦਾ ਸੰਬੰਧ ਖ਼ਤਮ। ਹੰਕਾਰ ਨਹੀਂ ਰਿਹਾ ਤਾਂ ਰਾਜਨੀਤੀ ਦਾ ਸੰਬੰਧ ਖ਼ਤਮ।

ਰਾਜਨੀਤੀ ਸਿਰਫ਼ ਪਾਰਲੀਮੈਂਟ ਹਾਊਸ ਵਿਚ ਨਹੀਂ ਚੱਲਦੀ, ਰਾਜਨੀਤੀ ਘਰ ਦੇ ਵਿਚ ਵੀ ਚੱਲਦੀ ਹੈ। ਮੈਂ ਦੇਖਿਆ ਹੈ, ਪਿਉ ਪੁੱਤਰਾਂ ਨਾਲ ਰਾਜਨੀਤੀ ਕਰਦਾ ਹੈ। ਗੱਲ ਕੁਝ ਹੁੰਦੀ ਹੈ, ਦੱਸਦਾ ਕੁਝ ਹੈ। ਰਾਜਨੀਤੀ ਦਾ ਮਤਲਬ ਕੀ ਹੈ, ਝੂਠ ਬੋਲਣਾ। ਬਦਕਿਸਮਤੀ ਨਾਲ ਹੁਣ ਤਾਂ ਰਾਜਨੀਤੀ ਮੰਦਿਰਾਂ ਵਿਚ ਵੀ ਚੱਲਦੀ ਹੈ।

*ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥*
*ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥*

(ਅੰਗ ੪੮੦)

ਕਬੀਰ ਕਹਿੰਦੇ ਹਨ ਕਿ ਜਿਸਨੇ ਤਿੰਨ ਲੋਕਾਂ ਨੂੰ ਡੰਗ ਮਾਰਿਆ ਹੈ, ਜਿਸਨੇ ਤਿੰਨ ਲੋਕਾਂ ਵਿਚ ਆਪਣੀ ਜ਼ਹਿਰ ਫੈਲਾਈ ਹੈ, ਗੁਰੂ ਦੀ ਕ੍ਰਿਪਾ ਦੁਆਰਾ ਮੈਂ ਬੱਚ ਗਿਆ। ਇਸਨੇ ਸਭ ਨੂੰ ਡੰਗਿਆ ਹੈ। ਨਿਰਮਾਣ ਮਨੁੱਖ ਦੀ ਦੁਨੀਆਂ ਵਿਚ ਸੰਸਾਰ ਨਹੀਂ ਹੈ-

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਇਕ ਕਾਮੀ ਲਈ ਪਰਿਵਾਰ ਹੈ, ਇਕ ਲੋਭੀ ਲਈ ਪਦਾਰਥ ਹਨ ਅਤੇ ਇਕ ਹੰਕਾਰੀ ਲਈ ਕੁਰਸੀ ਹੈ। ਸੰਸਾਰ ਨਾਲ ਸੰਬੰਧ ਜੁੜਦਾ ਹੈ ਇਹਨਾਂ ਤਿੰਨਾਂ ਕਰਕੇ। ਨਿਰੰਕਾਰ ਨਾਲ ਸੰਬੰਧ ਜੁੜਦਾ ਹੈ ਦਇਆ ਕਰਕੇ, ਸੰਤੋਖ ਕਰਕੇ। ਦਇਆ ਨਹੀਂ, ਸੰਤੋਖ ਨਹੀਂ, ਤਾਂ ਪ੍ਰਮਾਤਮਾ ਨਹੀਂ ਹੈ। ਇਹ ਜੋ ਕਈਆਂ ਨੇ ਕਹਿ ਦਿੱਤਾ ਕਿ ਸੰਸਾਰ ਨਹੀਂ ਹੈ, ਦਰਅਸਲ ਕਹਿਣਾ ਇੰਝ ਚਾਹੀਦਾ ਹੈ ਕਿ ਕਾਮ ਨਹੀਂ ਰਿਹਾ, ਲੋਭ ਨਹੀਂ ਰਿਹਾ, ਹੰਕਾਰ ਨਹੀਂ ਰਿਹਾ। ਸੰਸਾਰ ਤਾਂ ਹੈ, ਕਿਸ ਤਰ੍ਹਾਂ ਕਹਿ ਦੇਈਏ ਕਿ ਸੰਸਾਰ ਨਹੀਂ ਹੈ। ਇਕ ਸੰਤ ਜਦੋਂ ਕਹਿੰਦਾ ਹੈ ਕਿ ਸੰਸਾਰ ਨਹੀਂ ਹੈ, ਇਕ ਬ੍ਰਹਮ ਹੀ ਹੈ, ਇਕੋ ਪ੍ਰਮਾਤਮਾ ਹੀ ਹੈ, ਸੰਸਾਰ ਹੈ ਹੀ ਨਹੀਂ ਤਾਂ ਅਸਲ ਵਿਚ ਉਹ ਕਹਿਣਾ ਚਾਹ ਰਿਹਾ ਹੈ ਕਿ ਕਾਮ ਰਿਹਾ ਹੀ ਨਹੀਂ, ਲੋਭ ਰਿਹਾ ਹੀ ਨਹੀਂ, ਹੰਕਾਰ ਰਿਹਾ ਹੀ ਨਹੀਂ। ਜਦੋਂ ਹੰਕਾਰ ਨਹੀਂ ਰਿਹਾ, ਲੋਭ ਨਹੀਂ ਰਿਹਾ, ਕਾਮ ਨਹੀਂ ਰਿਹਾ ਤਾਂ ਫਿਰ ਸੰਸਾਰ ਖ਼ਤਮ। ਨਿਰੰਕਾਰ ਹੀ ਨਿਰੰਕਾਰ ਹੈ। ਇਹ ਤਿੰਨੇ ਹਨ ਤਾਂ ਸੰਸਾਰ ਹੈ।

ਮਹਾਂਬਲੀ ਹੈ ਲੋਭ, ਹੰਕਾਰ, ਕਾਮ। ਕੋਈ ਆਪਣੇ ਇਖ਼ਲਾਕ ਤੋਂ ਡਿੱਗਦਾ ਹੈ ਹੰਕਾਰ ਕਰਕੇ। ਕੋਈ ਆਪਣੇ ਇਖ਼ਲਾਕ ਤੋਂ ਡਿੱਗਦਾ ਹੈ ਲੋਭ ਕਰਕੇ। ਕੋਈ ਆਪਣੇ ਇਖ਼ਲਾਕ ਤੋਂ ਡਿੱਗਦਾ ਹੈ ਕਾਮ ਕਰਕੇ। ਤੁਹਾਨੂੰ ਗਿਰੇ ਹੋਏ ਮਨੁੱਖ ਮਿਲਣਗੇ। ਕਿਸੇ ਨੂੰ ਕਾਮ ਨੇ ਪਛਾੜ ਕੇ ਰੱਖਿਆ ਹੋਇਆ ਹੈ ਤਾਂ ਡਿੱਗ ਪਿਆ ਹੈ। ਕਿਸੇ ਨੂੰ ਲੋਭ ਨੇ ਪਛਾੜ ਕੇ ਰੱਖਿਆ ਹੈ ਤਾਂ ਡਿੱਗ ਪਿਆ ਹੈ। ਕਿਸੇ ਨੂੰ ਹੰਕਾਰ ਨੇ ਪਛਾੜ ਕੇ ਰੱਖਿਆ ਹੈ ਤਾਂ ਡਿੱਗ ਪਿਆ ਹੈ ਅਤੇ ਕਿਸੇ ਨੂੰ



ਇਹਨਾਂ ਤਿੰਨਾਂ ਨੇ ਹੀ ਪਛਾੜ ਕੇ ਰੱਖਿਆ ਹੋਇਆ ਹੈ। ਅਵਲ ਤਾਂ ਇਕ ਵੀ ਪਛਾੜ ਕੇ ਰੱਖ ਦੇਵੇਗਾ। ਮੈਨੂੰ ਆਮ ਗ੍ਰਿਹਸਤੀਆਂ ਨਾਲੋਂ ਵੀ ਉਹਨਾਂ ਤਿਆਗੀਆਂ ਉੱਤੇ ਬੜਾ ਤਰਸ ਆਉਂਦਾ ਹੈ। ਪਰਿਵਾਰ ਛੱਡਿਆ, ਘਰ-ਬਾਰ ਛੱਡਿਆ, ਪਰ ਫਿਰ ਵੀ ਹੰਕਾਰ ਲਈ ਫਿਰਦਾ ਹੈ। ਫਿਰ ਵੀ ਲੋਭ ਲਈ ਫਿਰਦਾ ਹੈ।

ਇਥੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਉਸ ਪਰੀਪੂਰਨ ਪ੍ਰਮਾਤਮਾ ਨੇ ਬਖ਼ਸ਼ਿਸ਼ ਕੀਤੀ ਹੈ। ਇਹ ਜੋ ਮਹਾਂਬਲੀ ਮਾਇਆ ਹੈ, ਇਸ ਤੋਂ ਸਾਨੂੰ ਬਚਾਅ ਲਿਆ ਹੈ। ਮਾਇਆ ਕੀ ਹੈ ? ਨਾ ਕੋਈ ਮੂਰਤੀ ਹੈ, ਨਾ ਇਸਦਾ ਕੋਈ ਰੰਗ ਹੈ। ਜਿਵੇਂ ਪ੍ਰਮਾਤਮਾ ਚੱਕਰ-ਚਿਹਨ ਤੋਂ ਨਿਆਰਾ ਹੈ ਤਾਂ ਯਕੀਨ ਜਾਣੋ, ਮਾਇਆ ਵੀ ਚੱਕਰ-ਚਿਹਨ ਤੋਂ ਨਿਆਰੀ ਹੈ। ਇਹ ਗੱਲ ਵੱਖਰੀ ਹੈ ਕਿ ਕਾਮ ਰੂਪ ਨਾਲ ਸੰਬੰਧ ਜੋੜਦਾ ਹੈ-

*ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥*

(ਅੰਗ ੧੨੮੮)

ਕਾਮ ਦਾ ਤਾਂ ਕੋਈ ਰੂਪ ਨਹੀਂ ਹੈ। ਕਾਮ ਰੂਪ ਨਾਲ ਸੰਬੰਧ ਜੋੜਦਾ ਹੈ। ਲੋਭ ਪਦਾਰਥਾਂ ਨਾਲ ਸੰਬੰਧ ਜੋੜਦਾ ਹੈ। ਹੰਕਾਰ ਕੁਰਸੀ ਨਾਲ ਸੰਬੰਧ ਜੋੜਦਾ ਹੈ। ਪ੍ਰਾਣ ਚਲੇ ਜਾਣ ਪਰ ਕੁਰਸੀ ਨਹੀਂ ਛੱਡੇਗਾ। ਹੰਕਾਰ ਦਾ ਕੋਈ ਰੂਪ ਨਹੀਂ, ਕੁਰਸੀ ਦਾ ਰੂਪ ਹੈ। ਲੋਭ ਦਾ ਕੋਈ ਰੂਪ ਨਹੀਂ, ਪਦਾਰਥਾਂ ਦਾ ਰੂਪ ਹੈ। ਕਾਮ ਦਾ ਕੋਈ ਰੂਪ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਕਾਮ ਰੂਪ ਨਾਲ ਸੰਬੰਧ ਜੋੜਦਾ ਹੈ। ਮਹਾਂਬਲੀ ਹੈ ਇਹ ਕਾਮ, ਇਹ ਲੋਭ, ਇਹ ਹੰਕਾਰ। ਫਿਰ ਇਹ ਤਿੰਨੇ ਆਪਣੀ ਛਾਇਆ ਪੈਦਾ ਕਰਦੇ ਹਨ।

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਤਰ੍ਹਾਂ ਦਾ ਸ਼ੁਕਰਾਨਾ ਕਰ ਰਹੇ ਹਨ ਉਸ ਅਕਾਲ ਪੁਰਖ ਦਾ, ਜਿਸਨੇ ਆਪਣੀ ਮਹਾਂਬਲੀ ਮਾਇਆ ਤੋਂ ਬਚਾਅ ਲਿਆ।

*ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ॥*

ਆਪਣੇ ਚਰਨਾਂ ਵਿਚ ਪਰੋ ਕੇ, ਆਪਣੇ ਗੁਣਾਂ ਵਿਚ ਲੀਨ ਕਰਕੇ ਉਸ ਪ੍ਰਮਾਤਮਾ ਨੇ ਉਸ ਮਹਾਂਬਲੀ ਮਾਇਆ ਤੋਂ ਬਚਾਅ ਲਿਆ।

*ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ॥੧॥*

ਇਸ ਮਨ ਨੂੰ ਮੰਤਰ ਵਿਚ, ਮੰਤਰ ਦਾ ਅੱਖਰੀ ਅਰਥ ਹੈ ਬੋਲਾ, ਇਕ ਬੋਲ, ਇਕ ਮੰਤਰ ਉਸ ਪਰੀਪੂਰਨ ਪ੍ਰਮਾਤਮਾ ਨੇ ਸਾਨੂੰ ਦੇ ਦਿੱਤਾ ਅਤੇ ਉਹ ਬੋਲ ਕੀ ਹੈ ? ਜਿਸ ਦੇ ਵਿਚ ਪ੍ਰਮਾਤਮਾ ਦੀ ਹੋਂਦ ਝਲਕੇ। ਜਿਵੇਂ ਕੋਈ ਰਾਮ ਆਖੇ ਤਾਂ ਇਸ ਸ਼ਬਦ ਵਿਚ ਪ੍ਰਮਾਤਮਾ ਝਲਕਦਾ ਹੈ ਅਤੇ ਬਹੁਤ ਸਾਰੇ ਅਜਿਹੇ ਬੋਲ ਹਨ, ਕਿਸੇ ਬੋਲ ਦੇ ਵਿਚ ਪਦਾਰਥ ਝੱਲਕਦੇ ਹਨ, ਕਿਸੇ ਬੋਲ ਵਿਚ ਰੂਪ-ਰੰਗ ਝੱਲਕਦਾ ਹੈ ਅਤੇ ਕਿਸੇ ਬੋਲ ਵਿਚ ਸਤ੍ਹਾ ਝੱਲਕਦੀ ਹੈ। ਅਜਿਹੇ ਵੀ ਬੋਲ ਹਨ, ਜਿਨ੍ਹਾਂ ਵਿਚ ਪ੍ਰਮਾਤਮਾ ਝੱਲਕਦਾ ਹੈ। ਬੋਲ ਉਹੀ ਬੋਲਣੇ ਹਨ, ਜਿਨ੍ਹਾਂ

ਵਿਚ ਨਿਰੰਕਾਰ ਹੈ। ਜਿਨ੍ਹਾਂ ਬੋਲਾਂ ਵਿਚ ਕਾਮ ਹੋਵੇਗਾ, ਇਸਨੂੰ ਸੁਣ ਕੇ ਪ੍ਰਮਾਤਮਾ ਖ਼ੁਸ਼ ਨਹੀਂ ਹੁੰਦਾ। ਤੇਰੇ ਬੋਲਾਂ ਵਿਚ ਜੇਕਰ ਪਦਾਰਥ ਹਨ ਤਾਂ ਪ੍ਰਮਾਤਮਾ ਦੀ ਕੋਈ ਖ਼ੁਸ਼ੀ ਨਹੀਂ। ਇਕ ਮੰਤਰ ਉਸਨੇ ਦਿੱਤਾ ਹੈ ਜਿਸ ਨਾਲ ਮਨ ਦੀ ਸਾਰੀ ਭਟਕਣਾ ਮਿੱਟ ਗਈ ਹੈ ਅਤੇ ਮਨ ਨੂੰ ਸਕੂਨ ਮਿਲ ਗਿਆ ਹੈ।

*ਸਤਿਗੁਰਿ ਪੂਰੈ ਕੀਨੀ ਦਾਤਿ॥*

ਪੂਰੇ ਗੁਰਦੇਵ ਨੇ ਦਾਤ ਵੀ ਪੂਰੀ ਕਰ ਦਿੱਤੀ ਹੈ। ਪੂਰੀ ਦਾਤ ਕੀ ਹੈ ? ਜਦੋਂ ਮਹਾਂ-ਮੰਤਰ ਮਿਲ ਜਾਏ ਤੇ ਮਹਾਂਬਲੀ ਤੋਂ ਛੁਟਕਾਰਾ ਹੋ ਜਾਏ, ਇਹ ਸਭ ਤੋਂ ਵੱਡੀ ਦਾਤ ਹੈ। ਬਾਕੀ ਸਾਰੀਆਂ ਦਾਤਾਂ ਅਧੂਰੀਆਂ ਹਨ। ਕੁਝ ਵੀ ਮਿਲ ਗਿਆ, ਇਹ ਪੂਰਨ ਦਾਤ ਨਹੀਂ ਹੈ। ਪੂਰੀ ਦਾਤ ਉਹੀ ਹੈ ਜਿਸ ਦਿਨ ਪੂਰਨ ਗੁਰੂ ਮਿਲ ਜਾਂਦਾ ਹੈ।

*ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ॥ ਰਹਾਉ॥*

ਪ੍ਰਮਾਤਮਾ ਦੀ ਕੀਰਤੀ ਗਾਇਨ ਕਰਨ ਲਈ ਉਸ ਨੂੰ ਗੁਰੂ ਨੇ ਪ੍ਰਮਾਤਮਾ ਦਾ ਨਾਮ ਦੇ ਦਿੱਤਾ ਅਤੇ ਕਿਹਾ ਕਿ ਇਹ ਜੱਪਿਆ ਕਰ। ਬਸ ਇਸ ਨਾਮ ਵਿਚ ਹੀ ਪ੍ਰਮਾਤਮਾ ਦੇ ਸਾਰੇ ਗੁਣ ਆ ਗਏ। ਇਸ ਨਾਮ ਵਿਚ ਹੀ ਪ੍ਰਮਾਤਮਾ ਦੀ ਹੋਂਦ ਆ ਗਈ। ਇਸੇ ਨਾਮ ਵਿਚ ਉਸ ਦੀ ਬਖ਼ਸ਼ਿਸ਼ ਆ ਗਈ। ਸਿਰਫ਼ ਇਸ ਨਾਮ ਨੂੰ ਪਹਿਲਾਂ ਰਸਨਾ 'ਤੇ ਲਿਆਉਣਾ ਹੈ ਤਾਂ ਯਕੀਨ ਜਾਣੋ, ਰਸਨਾ ਪਵਿੱਤਰ ਹੋ ਜਾਏਗੀ। ਫਿਰ ਇਸ ਨਾਮ ਨੂੰ ਹਿਰਦੇ ਵਿਚ ਲੈ ਜਾਣਾ ਹੈ, ਹਿਰਦਾ ਮਾਲਾ-ਮਾਲ ਹੋ ਜਾਏਗਾ। ਫਿਰ ਜਿਸ ਦਿਨ ਇਹ ਨਾਮ ਰੋਮ-ਰੋਮ ਵਿਚ ਵੱਸਿਆ ਤਾਂ ਯਕੀਨ ਜਾਣੋ, ਕਾਇਆ ਅੰਮ੍ਰਿਤਮਈ ਹੋ ਜਾਏਗੀ। ਜਿਸਨੇ ਇਸ ਤਰ੍ਹਾਂ ਦਾ ਬੋਲ ਬਖ਼ਸ਼ਿਸ਼ ਕੀਤਾ ਤਾਂ ਸਾਡੀ ਪਰਮ-ਗਤੀ ਹੋ ਗਈ, ਪਰਮ ਆਨੰਦ ਦੀ ਪ੍ਰਾਪਤੀ ਹੋ ਗਈ।

*ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ॥*

ਉਸ ਪਰੀਪੂਰਨ ਪ੍ਰਮਾਤਮਾ ਨੇ ਭਗਤਾਂ ਦੀ ਇੱਜ਼ਤ ਰੱਖ ਲਈ। ਸਭ ਕੁਝ ਉਸ ਪ੍ਰਮਾਤਮਾ ਨੇ ਕਬੂਲ ਕਰ ਲਿਆ। ਇਸ ਤਰ੍ਹਾਂ ਭਗਤਾਂ ਦੀ ਉਸ ਪ੍ਰਮਾਤਮਾ ਨੇ ਇੱਜ਼ਤ ਰੱਖ ਲਈ।

*ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ॥ ੨॥*

ਪਰੀਪੂਰਨ ਪ੍ਰਮਾਤਮਾ ਨੇ ਬਖ਼ਸ਼ਿਸ਼ ਕੀਤੀ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿ ਰਹੇ ਹਨ ਕਿ ਪ੍ਰਮਾਤਮਾ ਨੇ ਆਪਣੇ ਚਰਨਾਂ ਵਿਚ ਰੱਖ ਲਿਆ। ਦਿਨ ਰਾਤ ਹੁਣ ਸੁੱਖ ਹੀ ਸੁੱਖ ਹੈ, ਆਨੰਦ ਹੀ ਆਨੰਦ ਹੈ, ਖੇੜਾ ਹੀ ਖੇੜਾ ਹੈ।

ਧੰਨ ਗੁਰੂ ਰਾਮਦਾਸ ਜੀ ਰਹਿਮਤ ਕਰਨ। ਜੇਕਰ ਕਾਮ ਨਹੀਂ, ਲੋਭ ਨਹੀਂ, ਹੰਕਾਰ ਨਹੀਂ ਤਾਂ ਸੰਸਾਰ ਖ਼ਤਮ ਹੋ ਗਿਆ। ਭਗਤਾਂ ਦੀ ਦੁਨੀਆਂ ਵਿਚ ਕੋਈ ਸੰਸਾਰ ਨਹੀਂ ਹੁੰਦਾ। ਭਗਤ ਤਾਂ ਕਹਿੰਦੇ ਹਨ-



*ਜੋ ਦੀਸੈ ਸੋ ਤੇਰਾ ਰੂਪੁ॥*

(ਅੰਗ ੭੨੪)

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*

(ਅੰਗ ੯੨੨)

ਸਭ ਹਰੀ ਹੈ, ਸਭ ਗੋਬਿੰਦ ਹੈ, ਕਿਉਂਕਿ ਲੋਭ ਮਿੱਟ ਗਿਆ ਤਾਂ ਪਦਾਰਥ ਮਿੱਟ ਗਏ। ਕਾਮ ਮਿੱਟ ਗਿਆ ਤਾਂ ਪਰਿਵਾਰ ਮਿੱਟ ਗਿਆ। ਹੰਕਾਰ ਮਿੱਟ ਗਿਆ ਤਾਂ ਰਾਜਨੀਤੀ ਮਿੱਟ ਗਈ। ਸੰਸਾਰ ਤਾਂ ਖ਼ਤਮ। ਭਗਤਾਂ ਦੀ ਦੁਨੀਆਂ ਵਿਚ ਨਿਰੰਕਾਰ ਹੀ ਨਿਰੰਕਾਰ ਹੁੰਦਾ ਹੈ। ਨਾਸਤਿਕਾਂ ਦੀ ਦੁਨੀਆਂ ਵਿਚ, ਲੋਭੀਆਂ ਦੀ ਦੁਨੀਆਂ ਵਿਚ, ਕਾਮੀਆਂ ਦੀ ਦੁਨੀਆਂ ਵਿਚ, ਹੰਕਾਰੀਆਂ ਦੀ ਦੁਨੀਆਂ ਵਿਚ ਨਿਰੰਕਾਰ ਨਹੀਂ ਹੁੰਦਾ, ਬਸ ਸੰਸਾਰ ਹੀ ਸੰਸਾਰ ਹੈ। ਇਹੀ ਜਗਤ ਹੈ। ਜਦੋਂ ਇਹ ਤਿੰਨ ਮਿੱਟ ਜਾਂਦੇ ਹਨ, ਸੰਸਾਰ ਖ਼ਤਮ ਹੋ ਜਾਂਦਾ ਹੈ। ਤੇ ਜਦੋਂ ਸੰਸਾਰ ਮਿੱਟਦਾ ਹੈ, ਉਸੇ ਸਮੇਂ ਨਿਰੰਕਾਰ ਪ੍ਰਗਟ ਹੋ ਜਾਂਦਾ ਹੈ। ਸ਼ਬਦ ਦਾ ਸਾਰ-ਅੰਸ਼ ਇਹੀ ਸੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੁਰਤਿ ਦੀ ਯਾਤਰਾ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਗੁਰੂ ਰੂਪ ਸਾਧ ਸੰਗਤ ਜੀਉ ! ਫਤਹਿ ਪ੍ਰਵਾਨ ਕਰਨੀ-

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਮਨੁੱਖ ਦੀ ਹੋਂਦ ਸਮਝ ਕਰਕੇ, ਸੁਰਤਿ ਕਰਕੇ ਪਸ਼ੂਆਂ ਤੋਂ ਨਿਆਰੀ ਹੋ ਜਾਂਦੀ ਹੈ। ਮਨੁੱਖ ਦੀ ਹੋਂਦ ਸੂਝ ਸਮਝ ਕਰਕੇ, ਬਨਸਪਤੀ ਤੇ ਪੱਥਰਾਂ ਤੋਂ ਨਿਆਰੀ ਹੋ ਜਾਂਦੀ ਹੈ। ਮਨੁੱਖ ਨਿਆਰਾ ਹੈ, ਸਮਝ ਕਰਕੇ, ਸੁਰਤਿ ਕਰਕੇ। ਸਾਡੇ ਕੋਲ ਸਰੀਰ ਹੈ, ਸੁਰਤ ਹੈ। ਤਨ ਹੈ, ਸਮਝ ਹੈ। ਤਨ ਤਾਂ ਪਸ਼ੂਆਂ ਦੇ ਕੋਲ ਵੀ ਹੈ ਪਰ ਸੁਰਤ ਨਹੀਂ ਹੈ, ਸਮਝ ਹੀ ਹੈ। ਕਹਿੰਦੇ ਹਨ ਦੇਵਤਿਆਂ ਦੇ ਕੋਲ ਸੁਰਤ ਤਾਂ ਹੈ, ਸਮਝ ਤਾਂ ਹੈ ਪਰ ਕੰਨ ਨਹੀਂ ਹੈ। ਪਸ਼ੂ ਦੇ ਕੋਲ ਤਨ ਤਾਂ ਹੈ ਪਰ ਵਿਕਸਿਤ ਮਨ ਨਹੀਂ ਹੈ। ਬਨਸਪਤੀ ਕੋਲ ਵੀ ਸਰੀਰ ਹੈ, ਬੜੇ ਸੁੰਦਰ ਫੁੱਲ ਲੱਗਦੇ ਹਨ, ਫਲ ਲੱਗਦੇ ਹਨ, ਸਰੀਰ ਤਾਂ ਹੈ, ਪਰ ਸੁਰਤ ਨਹੀਂ ਹੈ। ਪੱਥਰਾਂ ਦੇ ਕੋਲ ਸੁਰਤ ਨਾਮ ਦੀ ਕੋਈ ਚੀਜ਼ ਨਹੀਂ ਹੈ, ਬਿਲਕੁਲ ਨਹੀਂ ਹੈ। ਦੇਵਤੇ ਕੋਲ ਸੁਰਤ ਮਨੁੱਖ ਨਾਲੋਂ ਜ਼ਿਆਦਾ ਹੈ, ਸਮਝ ਮਨੁੱਖ ਨਾਲੋਂ ਜ਼ਿਆਦਾ ਹੈ, ਪਰ ਸਰੀਰ ਨਹੀਂ ਹੈ। ਮੋਕਸ਼ ਪ੍ਰਾਪਤ ਕਰਨਾ ਹੈ, ਪ੍ਰਭੂ ਨੂੰ ਪ੍ਰਾਪਤ ਕਰਨਾ ਹੈ ਤਾਂ ਦੇਵਤੇ ਨੂੰ ਵੀ ਮਨੁੱਖ ਬਣਨਾ ਪਵੇਗਾ, ਪਸ਼ੂ ਨੂੰ ਵੀ ਮਨੁੱਖ ਬਣਨਾ ਪਵੇਗਾ। ਦੋਵਾਂ ਨੂੰ ਇਹ ਮਨੁੱਖਾ ਜਨਮ ਪ੍ਰਾਪਤ ਕਰਨਾ ਪਵੇਗਾ, ਕਿਉਂਕਿ ਈਸ਼ਵਰ ਮਿਲਣ ਦੀ ਜਿਹੜੀ ਵਾਰੀ ਹੈ, ਉਹ ਕੇਵਲ ਇਸੇ ਕਰਕੇ ਹੈ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਰਹਰਾਸਿ ਸਾਹਿਬ)

ਇਹ ਵਾਰੀ ਪਸ਼ੂਆਂ ਕੋਲ ਨਹੀਂ ਹੈ। ਇਹ ਵਾਰੀ ਦੇਵਤਿਆਂ ਦੇ ਕੋਲ ਵੀ ਨਹੀਂ ਹੈ। ਕੇਵਲ ਮਨੁੱਖ ਕੋਲ ਹੈ। ਮਨੁੱਖ ਕੋਲ ਸਰੀਰ ਵੀ ਹੈ, ਸੁਰਤ ਵੀ ਹੈ, ਤਾਂ ਕਹਿ ਦੇਈਏ ਕਿ ਦੋ



ਹੀ ਮਾਰਗ ਹਨ - ਇਕ ਸਰੀਰ ਦਾ, ਇਕ ਸੁਰਤ ਦਾ। ਸਰੀਰ ਚੱਲ ਰਿਹਾ ਹੈ ਸਾਡਾ, ਸੁਰਤ ਵੀ ਚੱਲ ਰਹੀ ਹੈ। ਸੁਰਤ ਕਿਥੇ ਤੱਕ ਪਹੁੰਚੀ ਹੈ ਸਾਡੀ, ਇਸ ਨੂੰ ਨਾਪਣਾ ਵੇਖਣਾ ਹੈ। ਸਰੀਰ ਕਿਥੋਂ ਤੱਕ ਪਹੁੰਚਿਆ ਹੈ ? ਇਹ ਤਾਂ ਦੂਸਰਿਆਂ ਨੂੰ ਵੀ ਦਿਖਾਈ ਦੇਂਦਾ ਹੈ। ਬੁੱਢਾ ਹੋ ਗਿਆ ਹੈ, ਜਵਾਨ ਹੈ, ਅਜੇ ਤਾਂ ਬੱਚਾ ਹੈ। ਸਰੀਰ ਕਿਥੋਂ ਤੱਕ ਪਹੁੰਚਿਆ ਹੈ ? ਲੰਘ ਗਿਆ ਹੈ ਬਚਪਨ ਤੋਂ, ਲੰਘ ਗਿਆ ਹੈ ਜਵਾਨੀ ਤੋਂ, ਲੰਘ ਗਿਆ ਹੈ ਬੁਢੇਪੇ ਤੋਂ। ਕਬਰ ਦੇ ਨੇੜੇ ਹੈ, ਚਿਤਾ ਦੇ ਨੇੜੇ ਹੈ। ਸਰੀਰ ਦੱਸਦਾ ਹੈ ਕਿ ਬਿਲਕੁਲ ਚਿਤਾ ਦੇ ਨੇੜੇ ਚਲਾ ਗਿਆ ਹੈ। ਇਕ ਤਾਂ ਸਰੀਰ ਦਾ ਮਾਰਗ ਹੈ। ਸਰੀਰ ਦਾ ਮਾਰਗ ਰੋਟੀ ਦਾ ਮਾਰਗ ਹੈ। ਰੋਟੀ ਚੱਲ ਪਈ ਤਾਂ ਖ਼ੂਨ ਬਣ ਗਿਆ। ਖ਼ੂਨ ਅੱਗੇ ਚਲਿਆ ਗਿਆ ਤਾਂ ਬਿੰਦ ਬਣ ਗਿਆ। ਰਕਤ ਬਿੰਦ ਤੋਂ ਫਿਰ ਸਰੀਰ ਬਣ ਗਿਆ।

ਦੂਸਰਾ ਮਾਰਗ ਹੈ ਸੁਰਤ ਦਾ। ਸੁਰਤ ਰੋਟੀ ਨਹੀਂ ਹੈ। ਸੁਰਤ ਭੋਜਨ ਨਹੀਂ ਹੈ। ਸਮਝ ਭੋਜਨ ਨਹੀਂ ਹੈ। ਮਨੁੱਖ ਦੀ ਚੇਤਨਾ ਭੋਜਨ ਨਹੀਂ ਹੈ। ਮਨੁੱਖ ਦਾ ਮਨ ਭੋਜਨ ਨਹੀਂ ਹੈ, ਫਿਰ ਕੀ ਹੈ-

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਤਨ ਰੋਟੀ ਹੈ, ਮਨ ਜੋਤ ਸਰੂਪ ਹੈ, ਤਨ ਖ਼ੁਰਾਕ ਹੈ, ਮਨ ਤਾਂ ਪ੍ਰਭੂ ਦਾ ਰੂਪ ਹੈ। ਤਨ ਤਾਂ ਖ਼ਾਕ ਹੈ, ਇਸ ਨੇ ਖ਼ਾਕ ਹੋਣਾ ਹੈ। ਮਨ ਨੂਰ ਹੈ, ਇਸ ਨੇ ਨੂਰ ਹੋਣਾ ਹੈ। ਹਰ ਜਨਮ ਵਿਚ ਇਸ ਤਰ੍ਹਾਂ ਹੁੰਦਾ ਰਿਹਾ ਹੈ। ਖ਼ਾਕ ਤਾਂ ਖ਼ਾਕ ਹੁੰਦੀ ਰਹੀ, ਪਰ ਨੂਰ ਨੂਰ ਨਾ ਹੋ ਸਕਿਆ ਹਰ ਜਨਮ ਵਿਚ। ਸਰੀਰ ਦੀ ਯਾਤਰਾ ਤਾਂ ਸਫਲ ਹੁੰਦੀ ਰਹੀ ਪਰ ਸੁਰਤਿ ਦੀ ਯਾਤਰਾ ਸਫਲ ਨਹੀਂ ਹੋਈ। ਯਾਤਰਾ ਕਦੋਂ ਸਫਲ ਹੁੰਦੀ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਬੋਲ ਹਨ-

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲੇ ਸਾਧਾ॥*

(ਅੰਗ ੬੮੭)

ਮਿਟ ਗਏ ਆਵਣੇ ਜਾਵਣੇ, ਜੋਤ ਵਿਚ ਜੋਤ ਮਿਲ ਗਈ। ਯਾਤਰਾ ਸਫਲ ਹੋ ਗਈ। ਪਰ ਜੋਤ ਵਿਚ ਜੋਤ ਕੋਈ ਕਰੋੜਾਂ ਵਿਚੋਂ ਇਕ ਹੁੰਦਾ ਹੈ, ਬਾਕੀ ਦੁਨੀਆਂ ਤਾਂ ਖ਼ਾਕ ਵਿਚ ਖ਼ਾਕ ਹੁੰਦੀ ਹੈ। ਜੋਤ ਗਰਤੇ ਵਿਚ ਰਹਿ ਜਾਂਦੀ ਹੈ ਅਤੇ ਸਰੀਰ ਕਬਰ ਵਿਚ ਪਹੁੰਚ ਜਾਂਦਾ ਹੈ। ਚੇਤਨਾ ਗਰਤੇ ਵਿਚ ਰਹਿ ਜਾਂਦੀ ਹੈ ਅਤੇ ਸਰੀਰ ਚਿਤਾ ਤੱਕ ਪਹੁੰਚ ਜਾਂਦਾ ਹੈ। ਯਾਤਰਾ ਸੰਪੂਰਨ ਨਹੀਂ ਹੁੰਦੀ। ਤਾਂ ਕਿੰਨਾ ਦਿਆਲੂ ਹੈ ਪ੍ਰਮਾਤਮਾ। ਬਾਰ ਬਾਰ ਮੌਕਾ ਦੇਂਦਾ ਹੈ, ਬਾਰ ਬਾਰ ਮੌਕਾ ਦੇਂਦਾ ਹੈ।

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*

(ਅੰਗ ੬੬੬)

ਇੰਨੀ ਉਸ ਦੀ ਬਖ਼ਸ਼ਿਸ਼ ਹੈ ਕਿ ਚੱਲੋ ਇਕ ਮੌਕਾ ਹੋਰ ਦੇਂਦੇ ਹਾਂ। ਮੇਰੇ ਖ਼ਿਆਲ ਵਿਚ ਲੱਖਾਂ ਮੌਕੇ ਮਿਲ ਚੁੱਕੇ ਹੋਣੇ ਹਨ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਹੇ ਮੇਰੇ ਪ੍ਰਮਾਤਮਾ ! ਅਜੇ ਇਸ ਤਰ੍ਹਾਂ ਦੀ ਤੂੰ ਜ਼ਮੀਨ ਨਹੀਂ ਸੀ ਬਣਾਈ, ਜਿਸ ਤਰ੍ਹਾਂ ਦੀ ਮੈਂ ਦੇਖਦਾ ਹਾਂ। ਅਜੇ ਇਸ ਤਰ੍ਹਾਂ ਦਾ ਤੂੰ ਅਸਮਾਨ ਵੀ ਨਹੀਂ ਸੀ ਬਣਾਇਆ ਜਿਸ ਤਰ੍ਹਾਂ ਦਾ ਮੈਂ ਦੇਖ ਰਿਹਾ ਹਾਂ। ਮੈਂ ਉਦੋਂ ਦਾ ਚੱਲਿਆ ਹੋਇਆ ਹਾਂ ਤੇਰੇ ਮਾਰਗ 'ਤੇ, ਇਹਦਾ ਮਤਲਬ ਹੈ ਕਿ ਕਰੋੜਾਂ ਸਾਲਾਂ ਤੋਂ ਚੱਲਿਆ ਹੋਇਆ ਹਾਂ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ-

*ਨਬੂਦ ਹੀਚ ਨਿਸ਼ਾਨ ਹਾ ਜ਼ਿ ਆਸਮਾਨੋ ਜ਼ਮੀਂ।*
*ਕਿ ਸ਼ੌਕ ਰੁਏ ਤੁ ਆਵੁਰਦ ਦਰ ਵਜੂਦ ਮਰਾ।*

ਇਸ ਨੂੰ ਇਕ ਹੋਰ ਸੂਫ਼ੀ ਸੰਤ ਵੀ ਬਿਆਨ ਕਰਦਾ ਹੈ। ਉਹਦਾ ਨਾਮ ਹੈ ਸ਼ਮਸ ਤਬਰੇਜ਼। ਜੰਮਿਆ ਤਾਂ ਇਸਰਾਈਲ ਵਿਚ ਸੀ, ਪਰ ਕਸ਼ਿਸ਼ ਖਿੱਚ ਕੇ ਲਿਆਈ ਹਿੰਦੋਸਤਾਨ ਵਿਚ। ਮੁਲਤਾਨ ਦੇ ਨਵਾਬ ਨੇ ਉਸ ਨੂੰ ਪੁੱਠੀ ਖੱਲ ਲਾ ਕੇ ਮਾਰਿਆ। ਕਸੂਰ ਬੱਸ ਇਤਨਾ ਸੀ ਕਿ ਬੇਕਸੂਰ ਸੀ। ਕਸੂਰਵਾਰਾਂ ਦੇ ਇਕੱਠ ਵਿਚ ਬੇਕਸੂਰ ਹੋਣਾ ਵੀ ਇਕ ਕਸੂਰ ਹੋ ਜਾਂਦਾ ਹੈ। ਪਾਗ਼ਲਾਂ ਦੀ ਭੀੜ ਵਿਚ ਬਹੁਤ ਸਿਆਣਾ ਹੋ ਜਾਣਾ ਵੀ ਪਾਗ਼ਲਪਨ ਹੈ ਅਤੇ ਇਤਿਹਾਸ ਦੱਸਦਾ ਹੈ ਕਿ ਹਰ ਸਿਆਣਾ ਮਨੁੱਖ ਪਾਗ਼ਲ ਸਮਝਿਆ ਗਿਆ। ਪਾਗ਼ਲ ਆਖਿਆ ਗਿਆ। ਕੋਈ ਇਸ ਤਰ੍ਹਾਂ ਦਾ ਅਵਤਾਰੀ ਪੁਰਸ਼ ਨਹੀਂ ਜਿਸ ਨੂੰ ਪਾਗ਼ਲ ਨਾ ਆਖਿਆ ਗਿਆ ਹੋਵੇ। ਕੋਈ ਐਸਾ ਸੰਤ ਤੇ ਭਗਤ ਨਹੀਂ ਜਿਸਨੂੰ ਪਾਗ਼ਲ ਨਾ ਆਖਿਆ ਗਿਆ ਹੋਵੇ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਹੇ ਮੇਰੇ ਪਾਤਸ਼ਾਹ ! ਮੈਨੂੰ ਉਹ ਇਸ਼ਕ ਦੇ ਕਿ ਦੁਨੀਆਂ ਕਹਿ ਦੇਵੇ ਕਿ ਨੰਦ ਲਾਲ ਸ਼ੁਦਾਈ ਹੋ ਗਿਆ ਹੈ, ਪਾਗ਼ਲ ਹੋ ਗਿਆ ਹੈ। ਮਹਾਰਾਜ ! ਅਜੇ ਲੋਕੀਂ ਮੈਨੂੰ ਸ਼ਾਇਰ ਕਹਿੰਦੇ ਹਨ, ਕਵੀ ਕਹਿੰਦੇ ਹਨ, ਗਿਆਨੀ ਕਹਿੰਦੇ ਹਨ। ਅਜੇ ਕਿਸੇ ਨੇ ਮੈਨੂੰ ਪਾਗ਼ਲ ਕਹਿਣਾ ਸ਼ੁਰੂ ਨਹੀਂ ਕੀਤਾ। ਇਸ ਤੋਂ ਮੈਨੂੰ ਪਤਾ ਚੱਲਦਾ ਹੈ ਕਿ ਖੇਡ ਨਹੀਂ ਬਣੀ, ਨਹੀਂ ਬਣੀ, ਨਹੀਂ ਬਣੀ।

ਸਾਰਾ ਬਨਾਰਸ ਕਬੀਰ ਨੂੰ ਪਾਗ਼ਲ ਕਹਿ ਰਿਹਾ ਹੈ-

*ਲੋਗੁ ਕਹੈ ਕਬੀਰੁ ਬਉਰਾਨਾ॥*

(ਅੰਗ ੧੧੫੮)

ਸਾਰੇ ਬਨਾਰਸ ਦੇ ਵਾਸੀਆਂ ਨੂੰ ਕੌਣ ਦੱਸੇ ਕਿ ਇਕ ਬੰਦਾ ਸਿਆਣਾ ਹੈ, ਬਾਕੀ ਤਾਂ ਸਭ ਪਾਗ਼ਲਾਂ ਦੀ ਭੀੜ ਹੈ। ਇਹਨਾਂ ਨੂੰ ਭੂਤਨੇ ਚਮੜੇ ਹੋਏ ਹਨ। ਇਹਨਾਂ ਭੂਤਨਿਆਂ ਦੀ ਭੀੜ ਵਿਚ ਕੋਈ ਦੇਵਤਾ ਹੋ ਜਾਵੇ ਤਾਂ ਇਹ ਸਾਰੇ ਭੂਤਨੇ ਉਸ ਨੂੰ ਭੂਤਨਾ ਕਹਿਣ ਲੱਗ ਪੈਂਦੇ ਹਨ-

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*

(ਅੰਗ ੯੯੧)



ਹੱਦ ਹੋ ਗਈ, ਭੂਤਨੇ ਦੇਵਤੇ ਨੂੰ ਭੂਤਨਾ ਕਹਿ ਰਹੇ ਹਨ। ਭੂਤਨੇ ਇਕ ਮਹਾਨ ਗੁਰੂ ਨੂੰ ਭੂਤਨਾ ਕਹਿ ਰਹੇ ਹਨ, ਕਿਉਂਕਿ ਭੂਤਾਂ ਦੀ ਭੀੜ ਹੈ। ਸ਼ਮਸ ਤਬਰੇਜ਼ ਦੀ ਪੁੱਠੀ ਖੱਲ ਲਾਹ ਕੇ ਮਾਰ ਦਿੱਤਾ ਗਿਆ, ਪਤਾ ਹੈ ਕਿਉਂ ? ਰਮਜ਼ਾਨ ਦੇ ਦਿਨਾਂ ਵਿਚ ਰੋਟੀ ਖਾ ਰਿਹਾ ਸੀ। ਸਾਰੇ ਅਰਬ ਦੇਸ਼ਾਂ ਵਿਚ ਰਮਜ਼ਾਨ ਦੇ ਮਹੀਨੇ ਰੈਸਟੋਰੈਂਟ ਬੰਦ ਹੁੰਦੇ ਹਨ। ਪਰ ਜਿਹੜੇ ਵਿਚਾਰੇ ਅਨਮਤੀਏ ਹਨ, ਉਹਨਾਂ ਵਿਚਾਰਿਆਂ ਨੂੰ ਵੀ ਭੁੱਖ ਵਿਚ ਮਰਨਾ ਪੈਂਦਾ ਹੈ। ਗੁਰਮਤਿ ਕਹਿੰਦੀ ਹੈ ਕਿ ਜੇ ਕਿਸੇ ਨੂੰ ਭੁੱਖਾ ਮਾਰਨਾ ਪਾਪ ਹੈ ਤਾਂ ਖ਼ੁਦ ਭੁੱਖਾ ਰਹਿਣਾ ਵੀ ਪਾਪ ਹੈ। ਕਿਸੇ ਨੂੰ ਦੁੱਖ ਦੇਣਾ ਪਾਪ ਹੈ, ਤਾਂ ਖ਼ੁਦ ਨੂੰ ਦੁੱਖ ਦੇਣਾ ਵੀ ਪਾਪ ਹੈ। ਕਿਸੇ ਦੀ ਹੱਤਿਆ ਕਰਨਾ ਪਾਪ ਹੈ ਤਾਂ ਆਤਮ ਹੱਤਿਆ ਕਰਨਾ ਵੀ ਪਾਪ ਹੈ। ਖ਼ੁਦ ਨੂੰ ਕਿਉਂ ਦੁੱਖੀ ਕਰੀਏ। ਜੋ ਮਨੁੱਖ ਖ਼ੁਦ ਨੂੰ ਦੁੱਖੀ ਕਰ ਰਿਹਾ ਹੈ, ਉਹ ਉਮੀਦ ਨਹੀਂ ਕਿ ਦੂਜਿਆਂ ਨੂੰ ਸੁੱਖ ਦੇ ਸਕੇ। ਰੋਟੀ ਖਾ ਰਿਹਾ ਪਕੜ ਲਿਆ ਗਿਆ। ਫਤਵਾ ਆਇਦ ਹੋਇਆ ਕਿ ਤੂੰ ਬਹੁਤ ਵੱਡਾ ਪਾਪ ਕੀਤਾ ਹੈ। ਮਹੀਨਾ ਰਮਜ਼ਾਨ ਦਾ ਅਤੇ ਤੂੰ ਰੋਟੀ ਖਾ ਰਿਹਾ ਹੈਂ। ਉਹ ਅੱਗੋਂ ਕਹਿਣ ਲੱਗਾ ਕਿ ਫਿਰ ਖ਼ੁਦਾ ਨੇ ਬਹੁਤ ਵੱਡਾ ਪਾਪ ਕੀਤਾ ਹੈ। ਕਾਜ਼ੀ ਕਹਿਣ ਲੱਗੇ ਕਿ ਇਹ ਤੂੰ ਦੂਜਾ ਪਾਪ ਕਰ ਰਿਹਾ ਹੈਂ। ਖ਼ੁਦਾ ਨੂੰ ਪਾਪੀ ਕਹਿ ਰਿਹਾ ਹੈਂ। ਖ਼ੁਦਾ ਨੇ ਕਿਸ ਤਰ੍ਹਾਂ ਪਾਪ ਕੀਤਾ ? ਤੁਸੀਂ ਕਹਿੰਦੇ ਹੋ ਕਿ ਮੈਂ ਰੋਜ਼ਾ ਰੱਖਾਂ, ਰੋਟੀ ਨਾ ਖਾਵਾਂ ਪਰ ਖ਼ੁਦਾ ਨੇ ਮੈਨੂੰ ਭੁੱਖ ਲਵਾਈ ਤੇ ਮੈਂ ਰੋਟੀ ਖਾ ਲਈ। ਖ਼ੁਦਾ ਨੂੰ ਆਖੋ ਕਿ ਮੈਨੂੰ ਭੁੱਖ ਕਿਉਂ ਲੱਗੀ। ਭੁੱਖ ਤਾਂ ਉਸ ਨੇ ਪੈਦਾ ਕੀਤੀ, ਮੈਂ ਤਾਂ ਪੈਦਾ ਨਹੀਂ ਕੀਤੀ। ਮੈਂ ਨਹੀਂ ਸੀ ਖਾਣੀ ਪਰ ਜਦੋਂ ਮੈਨੂੰ ਭੁੱਖ ਲੱਗੀ ਤਾਂ ਮੈਂ ਕੀ ਕਰਾਂ। ਖ਼ੁਦਾ ਨੂੰ ਕਸੂਰਵਾਰ ਕਹੋ, ਉਸਨੇ ਕਿਉਂ ਮੇਰੇ ਅੰਦਰ ਭੁੱਖ ਪੈਦਾ ਕੀਤੀ ? ਪੁੱਛ ਲਉ ਖ਼ੁਦਾ ਕੋਲੋਂ, ਮੈਨੂੰ ਭੁੱਖ ਲੱਗੀ, ਮੈਂ ਖਾ ਲਈ। ਵਿਚਾਰੇ ਨੂੰ ਤੜਪਾ ਤੜਪਾ ਕੇ ਮਾਰਿਆ ਮੁਲਤਾਨ ਦੇ ਨਵਾਬ ਨੇ। ਇਸ ਫ਼ਕੀਰ ਦੇ ਬੋਲ ਨੰਦ ਲਾਲ ਨਾਲ ਮੇਲ ਖਾਂਦੇ ਹਨ। ਸ਼ਮਸ ਤਬਰੇਜ਼ ਕਹਿੰਦਾ ਹੈ ਕਿ ਹੇ ਖ਼ੁਦਾ ! ਇਸ ਤਰ੍ਹਾਂ ਦੇ ਅਜੇ ਮਨੁੱਖ ਨਹੀਂ ਬਣਾਏ ਸਨ, ਉਦੋਂ ਵੀ ਮੈਂ ਹੈ ਸੀ। ਇਹ ਮਾਇਆ ਰੂਪੀ ਸੰਸਾਰ ਨਹੀਂ ਸੀ। ਮੈਂ ਤਾਂ ਹੈ ਸੀ। ਹੇ ਪ੍ਰਭੂ ! ਮੈਂ ਬਹੁਤ ਪੁਰਾਣਾ ਪ੍ਰੇਮੀ ਹਾਂ, ਅੱਜ ਦਾ ਨਹੀਂ। ਮੈਂ ਬਹੁਤ ਪੁਰਾਣਾ ਆਸ਼ਿਕ ਹਾਂ, ਪਰ ਕੀ ਕਰਾਂ, ਤੇਰੇ ਤੱਕ ਨਹੀਂ ਪਹੁੰਚ ਸਕਿਆ। ਪਤਾ ਨਹੀਂ ਕਿੰਨੇ ਰੂਪਾਂ ਵਿਚ ਮੈਂ ਭਟਕਿਆ, ਭਟਕਦਾ ਭਟਕਦਾ ਮੈਂ ਕਈ ਰੂਪ ਧਾਰਨ ਕੀਤੇ-

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*

(ਅੰਗ ੬੬੬)

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥*

(ਅੰਗ ੬੯੪)

ਪ੍ਰਮਾਤਮਾ ਬਾਰ ਬਾਰ ਮੌਕਾ ਦੇਣ ਤੋਂ ਅਜੇ ਨਹੀਂ ਥੱਕਿਆ। ਦੇਈ ਜਾ ਰਿਹਾ ਹੈ ਮੌਕਾ। ਹੁਣ ਵੀ ਮੌਕਾ ਦੇ ਕੇ ਉਹ ਮਨੁੱਖ ਤੋਂ ਨਿਰਾਸ ਨਹੀਂ ਹੋਇਆ, ਪਰ ਬਹੁਤ ਸਾਰੀ ਮਨੁੱਖਤਾ ਪ੍ਰਮਾਤਮਾ ਤੋਂ ਨਿਰਾਸ ਹੈ, ਜਿਨ੍ਹਾਂ ਨੂੰ ਅਸੀਂ ਨਾਸਤਿਕ ਕਹਿੰਦੇ ਹਾਂ, ਕੁਛ ਵੀ ਨਹੀਂ, ਪਰ

ਈਸ਼ਵਰ ਅਜੇ ਵੀ ਨਿਰਾਸ ਨਹੀਂ ਹੋਇਆ। ਜਿੰਨ੍ਹਾਂ ਸਮਰੱਥ ਮਨੁੱਖਾਂ ਦੇ, ਸ਼ਕਤੀਸ਼ਾਲੀ ਮਨੁੱਖਾਂ ਦੇ ਬੂਹੇ ਹਰ ਵਕਤ ਬੰਦ ਹੁੰਦੇ ਹਨ ਕਮਜ਼ੋਰਾਂ ਲਈ। ਜਿੰਨਾ ਸੰਪੰਨ ਮਨੁੱਖ ਹੋਵੇਗਾ, ਉਹਦਾ ਦਰਵਾਜ਼ਾ ਹਰ ਇਕ ਲਈ ਖੁੱਲ੍ਹਾ ਨਹੀਂ ਹੋਵੇਗਾ। ਪ੍ਰਮਾਤਮਾ ਦਾ ਦਰਵਾਜ਼ਾ ਇਸ ਤਰ੍ਹਾਂ ਦਾ ਹੈ ਕਿ ਕਦੀ ਬੰਦ ਹੁੰਦਾ ਹੀ ਨਹੀਂ, ਕਿਸੇ ਵਾਸਤੇ ਵੀ ਬੰਦ ਨਹੀਂ ਹੁੰਦਾ।

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥*

(ਅੰਗ ੧੩੬੭)

ਕਬੀਰ ਕਹਿੰਦੇ ਹਨ ਕਿ ਮੈਂ ਤੇਰਾ ਦਰ ਨਹੀਂ ਛੱਡਣਾ, ਕਿਉਂਕਿ ਤੇਰੇ ਦਰਵਾਜ਼ੇ 'ਤੇ ਕੋਈ ਰੋਕਦਾ ਹੀ ਨਹੀਂ। ਤੂੰ ਸਰਬ ਸ਼ਕਤੀਮਾਨ ਜਗਤ ਦਾ ਮੂਲ ਹੈਂ। ਤੇਰੇ ਦਰਵਾਜ਼ੇ 'ਤੇ ਕੋਈ ਰੋਕਦਾ ਹੀ ਨਹੀਂ। ਹੁਣ ਉਹਦੇ ਦਰ 'ਤੇ ਕੋਈ ਪਹੁੰਚ ਜਾਂਦਾ ਹੈ ਤਾਂ ਮਾਲਾ ਮਾਲ ਹੋ ਜਾਂਦਾ ਹੈ, ਪਰ ਬਦਕਿਸਮਤੀ ਹੈ ਕਿ ਜਿੰਨ੍ਹਾਂ ਦੇ ਦਰਵਾਜ਼ੇ ਬੰਦ ਰਹਿੰਦੇ ਹਨ, ਉਹ ਸਾਰੀ ਜ਼ਿੰਦਗੀ ਮੱਥਾ ਮਾਰਦੇ ਰਹਿੰਦੇ ਹਨ, ਖੁੱਲ੍ਹਦਾ ਹੀ ਨਹੀਂ। ਜਿਸ ਦਾ ਦਰਵਾਜ਼ਾ ਖੁੱਲ੍ਹਾ ਹੋਇਆ ਹੈ, ਉਸ ਪਾਸੇ ਕੋਈ ਜਾਂਦੇ ਹੀ ਨਹੀਂ, ਉਸ ਦਰ 'ਤੇ ਕੋਈ ਜਾਂਦੇ ਹੀ ਨਹੀਂ। ਸੁਰਤ ਉਸ ਪਾਸੇ ਕਦੀ ਜਾਂਦੀ ਹੀ ਨਹੀਂ। ਇਹੀ ਕੁਝ ਕਹਿ ਰਹੇ ਹਨ ਭਾਈ ਸਾਹਿਬ ਭਾਈ ਨੰਦ ਲਾਲ। ਕਈ ਜਨਮ, ਕਈ ਦਰਵਾਜ਼ਿਆਂ 'ਤੇ ਮੈਂ ਟਕਰਾਂ ਮਾਰੀਆਂ ਪਰ ਮੈਂ ਤੇਰੇ ਦਰ 'ਤੇ ਨਹੀਂ ਪਹੁੰਚ ਸਕਿਆ। ਪਰ ਹੇ ਪ੍ਰਭੂ ! ਕਿਸੇ ਦਰ ਤੋਂ ਕੁਝ ਨਹੀਂ ਮਿਲਿਆ, ਹਰ ਦਰ ਤੋਂ ਮੈਂ ਖ਼ਾਲੀ ਰਿਹਾ। ਸੁਣਿਆ ਹੈ ਤੇਰਾ ਇਕ ਦਰ ਹੈ ਜਿਥੇ ਕੋਈ ਪਹੁੰਚ ਜਾਏ ਤਾਂ ਕਦੀ ਖ਼ਾਲੀ ਨਹੀਂ ਹੁੰਦਾ, ਬਸ ਪਹੁੰਚਣਾ ਹੀ ਕਾਫ਼ੀ ਹੈ, ਮਾਲਾ ਮਾਲ ਹੋ ਜਾਂਦਾ ਹੈ। ਜਿਸ ਦਾ ਦਰ ਕਦੀ ਬੰਦ ਨਹੀਂ ਹੁੰਦਾ, ਸਾਰਿਆਂ ਲਈ ਖੁੱਲ੍ਹਾ ਹੈ, ਉਹ ਮਨੁੱਖਤਾ ਨੂੰ ਮਾਲਾ ਮਾਲ ਕਰ ਦੇਂਦਾ ਹੈ। ਉਸ ਪਾਸੇ ਸੁਰਤ ਨਹੀਂ ਜਾਂਦੀ, ਸਮਝ ਨਹੀਂ ਜਾਂਦੀ। ਪਰਿਵਾਰ ਦੀ ਸਮਝ ਹੈ, ਪਦਾਰਥ ਦੀ ਸਮਝ ਹੈ, ਸੰਸਾਰ ਦੀ ਸਮਝ ਹੈ। ਰਾਜਨੀਤੀ ਦੀ ਸਮਝ ਹੈ, ਸੂਰਜ, ਚੰਦ, ਤਾਰਿਆਂ ਦੀ ਸਮਝ ਹੈ, ਪ੍ਰਕਿਰਤੀ ਦੀ ਸਮਝ ਹੈ ਪਰ ਪ੍ਰਮਾਤਮਾ ਦੀ ਸਮਝ ਨਹੀਂ, ਸੁਰਤ ਨਹੀਂ ਪਹੁੰਚੀ।

ਕੁਝ ਵਿਦਵਾਨਾਂ ਨੇ ਅੰਦਾਜ਼ੇ ਲਾ ਕੇ ਨਾਪ ਤੋਲ ਕੇ ਦੱਸਿਆ ਵੀ ਹੈ। ਇਹ ਸੁਰਤ ਪਰਿਵਾਰ ਤੋਂ ਅੱਗੇ ਲੰਘ ਗਈ। ਇਹ ਸੁਰਤ ਪਦਾਰਥਾਂ ਤੋਂ ਅੱਗੇ ਲੰਘ ਗਈ। ਇਹ ਸੁਰਤ ਸੰਸਾਰ ਤੋਂ ਅੱਗੇ ਲੰਘ ਗਈ। ਇਹ ਸੁਰਤ ਦੁਨੀਆਂ ਤੋਂ ਅੱਗੇ ਲੰਘ ਗਈ ਹੈ। ਜਿਵੇਂ ਸਰੀਰ ਦਾ ਰੂਪ ਦੱਸ ਦੇਂਦਾ ਹੈ ਕਿ ਇਹ ਬਚਪਨ ਤੋਂ ਅੱਗੇ ਲੰਘ ਗਿਆ ਹੈ। ਸੁਰਤ ਤੋਂ ਪਤਾ ਚਲਦਾ ਹੈ ਅਵਤਾਰੀ ਪੁਰਸ਼ਾਂ ਨੂੰ, ਦੂਜਿਆਂ ਨੂੰ। ਮੈਨੂੰ ਕੀ ਪਤਾ ਹੈ ਕਿ ਤੁਹਾਡੀ ਸੁਰਤ ਕਿਥੇ ਪਹੁੰਚੀ ਹੈ, ਅਤੇ ਤੁਹਾਨੂੰ ਕੀ ਪਤਾ ਹੈ ਕਿ ਮੇਰੀ ਸੁਰਤ ਕਿਥੇ ਪਹੁੰਚੀ ਹੈ। ਇਸ ਦਾ ਬਿਲਕੁਲ ਪਤਾ ਨਹੀਂ ਚਲਦਾ। ਇਸ ਵਾਸਤੇ ਸੰਸਾਰ ਨੇ ਤਾਂ ਅਵਤਾਰਾਂ ਨੂੰ ਵੀ ਪਾਗ਼ਲ ਕਹਿ ਦਿੱਤਾ, ਨਹੀਂ ਸਮਝ ਸੀ। ਕਿਸੇ ਦੇ ਬੰਦ ਬੰਦ ਕੱਟੇ ਹਨ, ਕਿਸੇ ਨੂੰ ਤੱਤੀ ਤਵੀ 'ਤੇ ਬਿਠਾਇਆ, ਕਿਸੇ ਨੂੰ



ਸੂਲੀ 'ਤੇ ਚਾੜ੍ਹਿਆ। ਕਬੂਲ ਨਹੀਂ ਹੋਏ। ਮੇਰੇ ਦੇਖਣ ਵਿਚ ਬਹੁਤ ਪੂਜਾ, ਬਹੁਤ ਪ੍ਰਤਿਸ਼ਠਾ ਹੈ ਜਿੰਨ੍ਹਾਂ ਦੀ, ਅਜੇ ਸੰਤ ਹੋਣ ਵਿਚ ਸ਼ੱਕ ਹੈ। ਕਿਉਂਕਿ ਪੂਰਨ ਸੱਚਾਈ ਹਰ ਸਮੇਂ ਮਨੁੱਖ ਬਰਦਾਸ਼ਤ ਨਹੀਂ ਕਰਦਾ। ਜਿੰਨਾ ਚੋਟੀ ਦਾ ਧਨਾਢ ਸੰਪੰਨ ਮਨੁੱਖ ਹੋਵੇਗਾ, ਸੱਚ ਨਹੀਂ ਸੁਣ ਸਕਦਾ।

ਬਾਈਬਲ ਦੇ ਵਿਚ ਭਾਵੇਂ ਕਈ ਗੱਲਾਂ ਕੀਮਤੀ ਹਨ ਪਰ ਇਕ ਗੱਲ ਨੂੰ ਪੜ੍ਹ ਕੇ ਮੈਂ ਬੜਾ ਹੈਰਾਨ ਹੋਇਆ। ਲਿਖਿਆ ਹੈ ਕਿ ਜੇਕਰ ਮੈਨੂੰ ਕੋਈ ਇਹ ਆਖੇ ਕਿ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ ਤਾਂ ਮੈਂ ਸ਼ੱਕ ਨਹੀਂ ਕਰਾਂਗਾ, ਮੰਨ ਲਵਾਂਗਾ। ਕੋਈ ਜੁਗਤੀ ਹੋਵੇਗੀ, ਕੋਈ ਢੰਗ ਹੋਵੇਗਾ, ਊਠ ਲੰਘ ਗਿਆ। ਪਰ ਜੇਕਰ ਮੈਨੂੰ ਕੋਈ ਇਹ ਆਖੇ ਕਿ ਇਕ ਚੋਟੀ ਦਾ ਰਾਜਨੀਤਿਕ, ਇਕ ਚੋਟੀ ਦਾ ਧਨਾਢ ਮਨੁੱਖ, ਸ਼ਕਤੀਸ਼ਾਲੀ ਮਨੁੱਖ ਪ੍ਰਮਾਤਮਾ ਤੱਕ ਪਹੁੰਚ ਗਿਆ ਹੈ, ਮੈਂ ਨਹੀਂ ਮੰਨਾਂਗਾ। ਕਾਰਣ, ਚੋਟੀ ਦਾ ਧਨਵਾਨ ਸੰਸਾਰਿਕ ਤੌਰ 'ਤੇ ਬਾਹਰਮੁੱਖੀ ਹੁੰਦਾ ਹੈ, ਇਹ ਅੰਦਰ ਦੀ ਤਰਫ਼ ਨਹੀਂ ਜਾਂਦਾ। ਉਹਦਾ ਸਭ ਕੁਝ ਬਾਹਰ ਪਿਆ ਹੈ। ਲੋਕਾਂ ਦੀ ਵਾਹ ਵਾਹ 'ਤੇ ਉਹਦੇ ਨੋਟ ਖੜੇ ਹਨ। ਲੋਕਾਂ ਦੀ ਵਾਹ ਵਾਹ 'ਤੇ ਉਹਦਾ ਸਿੰਘਾਸਨ ਖੜਾ ਹੈ। ਬਾਹਰ ਜਿਥੋਂ ਤੱਕ ਸੁਰਤ ਜਾਏਗੀ, ਰਾਜਨੀਤਿਕ ਹੈ, ਸੰਸਾਰ ਹੈ, ਪਦਾਰਥ ਹੈ, ਪਰਿਵਾਰ ਹੈ। ਨਿਰੰਕਾਰ ਦੇ ਮਾਰਗ ਤੱਕ ਸੁਰਤ ਚਲੀ ਵੀ ਹੈ ਕਿ ਨਹੀਂ, ਇਹਦਾ ਪਤਾ ਨਹੀਂ। ਸਤਿ ਪੁਰਸ਼ਾਂ ਨੇ ਅੰਦਾਜ਼ੇ ਲਗਾਏ ਹਨ ਕਿ ਸੁਰਤ ਚੱਲਦੀ ਹੈ ਪ੍ਰਮਾਤਮਾ ਤੋਂ-

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਸਰੀਰ ਖ਼ਾਕ ਤੱਕ ਪਹੁੰਚ ਜਾਂਦਾ ਹੈ, ਸੁਰਤ ਖ਼ੁਦਾ ਤੱਕ ਨਹੀਂ ਪਹੁੰਚਦੀ। ਹਰ ਮਰਣਾ ਅਧੂਰਾ ਹੁੰਦਾ ਹੈ।

*ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥*

(ਅੰਗ ੧੩੬੫)

ਅਧੂਰਾ ਜੰਮਦਾ ਹੈ, ਅਧੂਰਾ ਹੀ ਮਰਦਾ ਹੈ। ਯਾਤਰਾ ਨਿਸਫਲ ਚੱਲੇਗੀ। ਜੰਮਿਆ ਅਧੂਰਾ ਤੇ ਮਰਿਆ ਤਾਂ ਪੂਰਾ। ਇਹ ਗੱਲ ਵੱਖਰੀ ਹੈ ਕਿ ਹਰ ਮੁਰਦੇ 'ਤੇ ਮੋਹਰ ਲਾਈ ਜਾਂਦੀ ਹੈ ਕਿ ਪੂਰਾ ਹੋ ਗਿਆ ਹੈ। ਕੋਈ ਪੂਰਾ ਨਹੀਂ ਹੋਇਆ। ਸਰੀਰ ਖ਼ਾਕ ਤੱਕ ਪਹੁੰਚੇ, ਉਸ ਤੋਂ ਪਹਿਲੇ ਮਨੁੱਖ ਦੀ ਸਮਝ ਖ਼ੁਦਾ ਤੱਕ ਪਹੁੰਚੇ। ਇਸ ਵਾਸਤੇ ਇਕ ਉਮਰ ਦੇ ਮਨੁੱਖ ਕਿਸੇ ਇਕ ਸਟੇਜ 'ਤੇ ਨਹੀਂ ਹੁੰਦੇ। ਜੇਕਰ 20 ਸਾਲ ਦੇ ਬੱਚੇ ਸੌ ਬੈਠੇ ਹੋਣ, ਪਰ ਸਮਝ ਸਾਰਿਆਂ ਦੀ ਅਲੱਗ ਅਲੱਗ ਹੋਵੇਗੀ। ਕਿਸੇ ਦੀ ਕਿਥੇ ਤੱਕ ਪਹੁੰਚੀ ਹੈ, ਕਿਸੇ ਦੀ ਕਿੱਥੇ ਤੱਕ ਪਹੁੰਚੀ ਹੈ। ਮਨੁੱਖ ਉਥੇ ਹੀ ਹੈ ਜਿਥੇ ਮਨੁੱਖ ਦੀ ਸੁਰਤ ਪਹੁੰਚੀ ਹੈ, ਸਮਝ ਪਹੁੰਚੀ ਹੈ, ਮਨ ਪਹੁੰਚਿਆ ਹੈ। ਇਕੋ ਸਮੇਂ ਕਈ ਦਫ਼ਾ ਐਸਾ ਹੁੰਦਾ ਹੈ ਕਿ ਤਨ ਸਤਿਸੰਗ ਵਿਚ ਬੈਠਾ ਹੈ ਪਰ ਸੁਰਤ ਦੇ

ਤੱਲ 'ਤੇ ਕੁਸੰਗਤ ਚਲਦੀ ਹੈ। ਸਤਿਸੰਗ ਤੇ ਕੁਸੰਗ ਇਕੱਠਾ ਹੀ ਚੱਲਦਾ ਹੈ। ਇਹ ਮਨੁੱਖ ਦੀਆਂ ਇਕੋ ਹੀ ਸਮੇਂ ਵਿਚ ਵਿਪਰੀਤ ਹਾਲਤਾਂ ਹੋ ਸਕਦੀਆਂ ਹਨ। ਇਹ ਤਨ ਦੇ ਤੱਲ 'ਤੇ ਕੁਝ ਹੋਰ ਹਨ ਅਤੇ ਮਨ ਦੇ ਤੱਲ 'ਤੇ ਕੁਝ ਹੋਰ ਹਨ। ਬਾਬਾ ਫ਼ਰੀਦ ਕਹਿੰਦੇ ਹਨ-

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ ੧॥*

(ਅੰਗ ੪੮੮)

ਸਮਝ ਨੂੰ ਦੋ ਤਰੀਕੇ ਨਾਲ ਵਿਕਾਸ ਦਾ ਅਵਸਰ ਮਿਲਦਾ ਹੈ। ਸਕੂਲ ਹਨ, ਕਾਲਜ ਹਨ, ਵਿਸ਼ਵ ਵਿਦਿਆਲੇ ਹਨ, ਇਹ ਮਨੁੱਖ ਦੀ ਸਮਝ ਨੂੰ ਵਧਾਉਂਦੇ ਹਨ। ਸੁਰਤ ਵੀ ਤਨ ਦੀ ਪ੍ਰਕਰਮਾ ਕਰਦੀ ਰਹਿੰਦੀ ਹੈ ਮਨੁੱਖ ਦੀ ਸਮਝ ਵਿਚ। ਸਾਡੇ ਦੇਸ਼ ਦਾ ਪੁਰਾਣਾ ਢਾਂਚਾ ਸਨਾਤਨ ਮਤ, ਸਮਝ ਦੇ, ਮਨ ਦੇ ਤਿੰਨ ਪੜਾਉ ਦੱਸਦਾ ਹੈ - ਕਰਮ-ਕਾਂਡ, ਉਪਾਸਨਾ ਕਾਂਡ, ਗਿਆਨ ਕਾਂਡ। ਇਸਲਾਮੀ ਜਗਤ ਦੇ ਬਾਨੀ ਮੁਹੰਮਦ ਸਾਹਿਬ ਚਾਰ ਰੂਪ ਸਮਝ ਦੇ ਦੱਸਦੇ ਹਨ - ਸ਼ਰੀਅਤ, ਤਰੀਕਤ, ਮਾਰਫਤ, ਹਕੀਕਤ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਧਰਮ ਦੀ ਸਮਝ ਦੇ ਪੰਜ ਪੜਾਉ ਦੱਸੇ ਹਨ। ਇੰਝ ਕਹਿ ਲਉ ਕਿ ਸਨਾਤਨ ਮਤ ਨੇ ਤਿੰਨ ਪੜਾਉ ਦਸੇ ਹਨ, ਤਿੰਨਾਂ ਵਿਚ ਗੱਲ ਪੂਰੀ ਕਰ ਦਿੱਤੀ ਹੈ, ਅਧੂਰੀ ਨਹੀਂ। ਇਸਲਾਮ ਦੇ ਬਾਨੀ ਚਾਰ ਦੱਸਦੇ ਹਨ, ਚਾਰਾਂ ਵਿਚ ਗੱਲ ਪੂਰੀ ਕਰਦੇ ਹਨ। ਧੰਨ ਗੁਰੂ ਨਾਨਕ ਦੇਵ ਜੀ ਪੰਜ ਪੜਾਉ ਦੱਸਦੇ ਹਨ। ਉਹਨਾਂ ਦੇ ਨਾਮ ਬਕਾਇਦਾ ਇੰਝ ਦੱਸਦੇ ਹਨ - ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸੱਚ ਖੰਡ। ਪਹੁੰਚਣਾ ਤੇ ਸੱਚਖੰਡ ਤੱਕ ਹੈ, ਪਰ ਸਿੱਧਾ ਮਨੁੱਖ ਨਹੀਂ ਪਹੁੰਚ ਸਕਦਾ। ਰਸਤੇ ਵਿਚ ਪੜਾਉ ਹਨ। ਪਹੁੰਚਣਾ ਤਾਂ ਮਨੁੱਖ ਨੇ ਹਕੀਕਤ ਤੱਕ ਹੈ। ਹਕੀਕਤ ਦਾ ਮਤਲਬ ਹੈ ਸਚਾਈ।

*ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ॥*
*ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ॥*

(ਗੰਜਨਾਮਾ ਭਾ: ਨੰਦ ਲਾਲ)

ਹੱਕ ਦੇ ਅਰਥ ਹਨ ਸੱਚ। ਨੰਦ ਲਾਲ ਜੀ ਕਹਿੰਦੇ ਹਨ ਕਿ ਹੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ! ਤੁਹਾਨੂੰ ਵੇਖ ਕੇ ਸੱਚ ਦਾ ਪਤਾ ਚੱਲਦਾ ਹੈ। ਸੱਚ ਕੀ ਹੈ ? ਤੁਹਾਡੀ ਤਰਜ਼ੇ-ਜ਼ਿੰਦਗੀ ਸੱਚ ਦਾ ਆਈਨਾ ਹੈ, ਸੱਚ ਦਾ ਦਰਪਣ ਹੈ। ਉਹਦੇ ਵਿਚੋਂ ਸੱਚ ਨੂੰ ਵੇਖਿਆ ਜਾ ਸਕਦਾ ਹੈ।

ਪਹੁੰਚਣਾ ਹਕੀਕਤ ਤੱਕ ਹੈ। ਸ਼ੁਰੂ ਸ਼ਰੀਅਤ ਤੋਂ ਕਰਨਾ ਪੈਂਦਾ ਹੈ। ਸਨਾਤਨ ਮਤ ਦੇ ਉਪਨਿਸ਼ਦਾਂ ਦੇ ਰਿਸ਼ੀਆਂ ਨੇ ਖੋਜ ਕੀਤੀ। ਉਹਨਾਂ ਨੇ ਸੱਚ ਦੀ ਥਾਂ 'ਤੇ, ਹਕੀਕਤ ਦੀ ਥਾਂ 'ਤੇ ਜੋ ਸ਼ਬਦ ਦਾ ਉਪਯੋਗ ਕੀਤਾ ਹੈ ਕਿ ਗਿਆਨ ਦੀ ਪ੍ਰਾਪਤੀ ਹੀ ਭਗਵਾਨ ਦੀ ਪ੍ਰਾਪਤੀ ਹੈ। ਰੋਸ਼ਨੀ ਦਾ ਮਿਲ ਜਾਣਾ ਹੀ ਸੂਰਜ ਦਾ ਮਿਲ ਜਾਣਾ ਹੈ। ਗਿਆਨ ਦਾ ਮਿਲ ਜਾਣਾ ਹੀ



ਭਗਵਾਨ ਦਾ ਮਿਲ ਜਾਣਾ ਹੈ। ਪਰ ਅਰੰਭਤਾ ਕਰਮ-ਕਾਂਡ ਤੋਂ, ਫਿਰ ਉਪਾਸ਼ਨਾ ਕਾਂਡ, ਫਿਰ ਗਿਆਨ ਕਾਂਡ ਤੋਂ ਹੁੰਦੀ ਹੈ। ਤਨ ਗੁਰਦੁਆਰੇ ਤੱਕ ਪਹੁੰਚ ਗਿਆ, ਇਹ ਕੋਈ ਬਹੁਤ ਮਾਇਨੇ ਨਹੀਂ ਰੱਖਦਾ ਪਰ ਸੁਰਤ ਕਿੱਥੋਂ ਤੱਕ ਪਹੁੰਚੀ ਹੈ, ਇਹ ਵੇਖਣਾ ਜ਼ਰੂਰੀ ਹੈ। ਹੋ ਸਕਦਾ ਹੈ ਰੋਜ਼ ਮੰਦਰ ਵਿਚ ਜਾ ਕੇ ਪੂਜਾ ਪਾਠ ਕਰਨ ਵਾਲਾ ਮਨੁੱਖ, ਅਜੇ ਪੂਰਨ ਤੌਰ 'ਤੇ ਕਰਮ-ਕਾਂਡੀ ਵੀ ਨਾ ਹੋਵੇ। ਹੋ ਸਕਦਾ ਹੈ ਇਹ ਰੋਜ਼ ਗੁਰਦੁਆਰੇ ਜਾਣ ਵਾਲਾ, ਪਾਠ ਪੂਜਾ ਕਰਨ ਵਾਲਾ ਮਨੁੱਖ ਅਜੇ ਧਰਮ-ਖੰਡੀ ਵੀ ਨਾ ਹੋਵੇ। ਪਹਿਲਾ ਖੰਡ ਵੀ ਨਹੀਂ। ਧਰਮ ਖੰਡ ਜਿਸ ਨੇ ਧਾਰਨ ਕੀਤਾ ਹੋਇਆ ਹੈ। ਸਭ ਕੁਛ ਨੂੰ ਜਿਸ ਨੇ ਧਾਰਨ ਕੀਤਾ ਹੋਇਆ ਹੈ। ਕਿਸੇ ਨੇ ਧਾਰਨ ਕੀਤਾ ਹੈ ਮਰਿਆਦਾ ਨੂੰ। ਇਕ ਨਿਯਮ ਹੈ, ਇਕ ਮਰਿਆਦਾ ਹੈ। ਬਣੀ ਹੈ ਇਕ ਮਰਿਆਦਾ, ਉਸੇ ਮਰਿਆਦਾ ਨੂੰ ਧਰਮ ਕਹਿੰਦੇ ਹਨ। ਉਸੇ ਮਰਿਆਦਾ 'ਤੇ ਜ਼ਮੀਨ ਖੜੀ ਹੈ, ਆਸਮਾਨ ਖੜਾ ਹੈ। ਇਕ ਮਰਿਆਦਾ ਵਿਚ ਤਾਂ ਸਾਗਰ ਖੜਾ ਹੈ, ਜਦ ਕਿ ਜ਼ਮੀਨ ਨਾਲੋਂ ਤਿੰਨ ਗੁਣਾ ਵੱਡਾ ਹੈ। ਪਾਣੀ ਏਨਾ ਜ਼ਿਆਦਾ ਹੈ, ਜ਼ਮੀਨ ਨੂੰ ਡੋਬਦਾ ਨਹੀਂ, ਮਰਿਆਦਾ ਹੈ। ਮਹਾਰਾਜ ਕਹਿੰਦੇ ਵੀ ਹਨ-

*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*

(ਅੰਗ ੬੪)

ਇਹ ਅਨੰਤ ਤਾਰਾ ਮੰਡਲ, ਸੂਰਜ, ਚੰਦਰਮਾ, ਸਭ ਚੱਲਦੇ ਹਨ। ਜ਼ਮੀਨ ਸਭ ਗਰਦਿਸ਼ ਵਿਚ ਹੈ। ਟਕਰਾਉ ਨਹੀਂ ਹੈ। ਕਿਧਰੇ ਤਾਂ ਮਰਿਆਦਾ ਹੈ। ਧਰਮ ਖੰਡੀ ਮਨੁੱਖ ਦੀ ਪਹਿਚਾਣ ਕੀ ਹੋਵੇਗੀ ? ਉਹ ਪਹਿਲੇ ਆਪਣੇ ਆਪ ਨੂੰ ਮਰਿਆਦਾ ਵਿਚ ਰੱਖਣ ਦੀ ਕੋਸ਼ਿਸ਼ ਕਰੇਗਾ। ਮਹਾਰਾਜ ਕਹਿੰਦੇ ਹਨ-

*ਮੇਰੋ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥*

(ਅੰਗ ੮੨੦)

ਇਹ ਫਾਲਤੂ ਬੋਲ ਸੁਣਨ ਨੂੰ ਏਨਾ ਉਤਸ਼ਾਹਤ ਹੈ ਕਿ ਦਸ ਡਾਲਰ ਟਿਕਟ 'ਤੇ ਵੀ ਖ਼ਰਚ ਕਰੇਗਾ ਤੇ ਸਾਰੀ ਰਾਤ ਜਾਗੇਗਾ ਵੀ ਮਨੁੱਖ। ਪ੍ਰਮਾਤਮਾ ਦਾ ਚਾਨਣ, ਪ੍ਰਭੂ ਦਾ ਨੂਰ ਇਸ ਤਰ੍ਹਾਂ ਦੇ ਸਮਾਜਿਕ ਢਾਂਚੇ ਨੂੰ ਨਹੀਂ ਮੰਨਦਾ ਜੋ ਆਮ ਮਨੁੱਖਾਂ ਦਾ ਹੁੰਦਾ ਹੈ। ਸਮਾਜਿਕ ਢਾਂਚੇ ਅਲੱਗ ਅਲੱਗ ਹੁੰਦੇ ਹਨ। ਸਮਾਜ ਦੇ ਨਿਯਮ ਅਲੱਗ ਅਲੱਗ ਹੁੰਦੇ ਹਨ। ਇਸ ਤਰ੍ਹਾਂ ਮਨੁੱਖ ਪ੍ਰਮਾਤਮਾ ਦੀ ਰੋਸ਼ਨੀ ਵਿਚ ਚੱਲਦਾ ਹੈ। ਜਗਤ ਕੀ ਆਖਦਾ ਹੈ, ਇਹਦੀ ਉਹ ਪ੍ਰਵਾਹ ਹੀ ਨਹੀਂ ਕਰਦਾ। ਜਗਤ ਪਾਗ਼ਲ ਆਖੇਗਾ। ਸਾਰੇ ਬੇਦੀਆਂ ਨੇ ਕਹਿ ਦਿੱਤਾ ਸੀ ਕਿ ਗੁਰੂ ਨਾਨਕ ਦੀਵਾਨਾ ਹੋ ਗਿਆ ਹੈ। ਬੜੇ ਬੜੇ ਸੰਤ ਭਗਤ ਸਮਾਜ ਨੇ ਪਾਗ਼ਲ ਠਹਿਰਾਇਆ। ਜ਼ੌਕ ਵੀ ਕਹਿੰਦਾ ਹੈ ਕਿ ਲੋਕੀਂ ਮੈਨੂੰ ਪਾਗ਼ਲ ਕਹਿਣ ਲੱਗ ਪਏ ਹਨ। ਉਹਦਾ ਬੜਾ ਕੀਮਤੀ ਸ਼ੇਅਰ ਹੈ-

*ਅੱਛਾ ਹੂਆ ਦੀਵਾਨਗੀ ਕਾਮ ਆ ਗਈ ਅਪਨੇ।*
*ਵਰਨਾ ਹਮ ਜ਼ਮਾਨੇ ਭਰ ਕੋ ਸਮਝਾਨੇ ਕਹਾਂ ਜਾਤੇ।*

ਕਿਸ ਕਿਸ ਦੇ ਨਾਲ ਮੱਥਾ ਮਾਰਦੇ। ਚੰਗਾ ਹੋਇਆ, ਤੁਸੀਂ ਪਾਗ਼ਲ ਆਖਿਆ, ਸਾਡੀ ਜਾਨ ਛੁੱਟੀ। ਧਰਮ ਖੰਡ ਦੇ ਵਿਚ ਆਪਣੇ ਹਰ ਗਿਆਨ-ਇੰਦਰੇ ਦੇ ਅੱਗੇ ਅਕਲ ਨੂੰ ਕਰਦਾ ਹੈ। ਜਿਵੇਂ-

*ਰਾਤੀ ਰੁਤੀ ਥਿਤੀ ਵਾਰ॥*

(ਜਪੁ ਜੀ ਸਾਹਿਬ)

ਸਭ ਮਰਿਆਦਾ ਵਿਚ ਚੱਲਦੇ ਹਨ। ਇਸ ਤਰ੍ਹਾਂ ਮਨੁੱਖ ਦਾ ਵੇਖਣਾ, ਚੱਲਣਾ, ਉਠਣਾ, ਬੈਠਣਾ, ਖਾਣਾ, ਪੀਣਾ ਸਭ ਮਰਿਆਦਾ ਵਿਚ ਚੱਲਦਾ ਹੈ। ਇਹ ਮਨੁੱਖ ਘੱਟ ਤੋਂ ਘੱਟ ਪਹਿਲੇ ਪੜਾਉ 'ਤੇ ਆ ਗਏ।

*ਰਾਤੀ ਰੁਤੀ ਥਿਤੀ ਵਾਰ॥*
*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*
*ਤਿਨ ਕੇ ਨਾਮ ਅਨੇਕ ਅਨੰਤ॥*
*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*
*ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮਿ ਪਵੈ ਨੀਸਾਣੁ॥*
*ਕਚ ਪਕਾਈ ਓਥੈ ਪਾਇ॥*
*ਨਾਨਕ ਗਇਆ ਜਾਪੈ ਜਾਇ॥*
*ਧਰਮ ਖੰਡ ਕਾ ਏਹੋ ਧਰਮੁ॥*

(ਜਪੁ ਜੀ ਸਾਹਿਬ)

ਧਰਮ ਖੰਡ ਦੀ ਇਹ ਵਿਆਖਿਆ ਹੈ। ਜਿਵੇਂ ਰਾਤਾਂ, ਰੁਤਾਂ, ਥਿਤ, ਵਾਰ ਸਭ ਮਰਿਆਦਾ ਵਿਚ ਚੱਲਦੇ ਹਨ, ਉਹ ਵੀ ਮਰਿਆਦਾ ਵਿਚ ਚਲਦਾ ਹੈ। ਕੋਈ ਇਸ ਵਾਸਤੇ ਮਰਿਆਦਾ ਵਿਚ ਚੱਲਦਾ ਹੈ ਕਿ ਉਸਨੂੰ ਸਮਝ ਆ ਗਈ ਹੈ। ਪ੍ਰਮਾਤਮਾ ਦੇ ਦਰਬਾਰ ਵਿਚ ਮਜ਼੍ਹਬ ਦੀ ਵਿਚਾਰ ਨਹੀਂ ਹੁੰਦੀ। ਜਾਤ ਪਾਤ ਦੀ ਵਿਚਾਰ ਨਹੀਂ ਹੁੰਦੀ। ਕਿਸ ਦੀ ਵਿਚਾਰ ਹੁੰਦੀ ਹੈ ?-



*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*

(ਜਪੁ ਜੀ ਸਾਹਿਬ)

ਆਪਣੇ ਕਰਮਾਂ ਦੇ ਪ੍ਰਤੀ ਸੁਚੇਤ ਹੋ ਜਾਣਾ, ਇਸ ਨੂੰ ਸਨਾਤਨ ਮਤ ਕਹਿੰਦਾ ਹੈ ਕਰਮ-ਕਾਂਡੀ। ਇਸ ਨੇ ਕਰਮ ਠੀਕ ਕਰ ਲਏ। ਇਸ ਨੂੰ ਇਸਲਾਮ ਕਹਿੰਦਾ ਹੈ ਸ਼ਰੀਅਤ। ਇਸ ਨੇ ਆਪਣੇ ਪੈਗ਼ੰਬਰ ਦੇ ਬੋਲਾਂ ਨੂੰ ਅਪਣਾ ਲਿਆ ਹੈ ਅਤੇ ਗਿਆਨ-ਇੰਦਰਿਆਂ ਨੂੰ ਕਾਬੂ ਕੀਤਾ ਹੈ। ਗਿਆਨ-ਇੰਦਰੇ ਕਾਬੂ ਵਿਚ ਹਨ, ਅੱਖਾਂ ਨੂੰ ਕਾਬੂ ਕੀਤਾ ਹੈ ਪਰ ਜ਼ਰੂਰੀ ਨਹੀਂ ਕਿ ਮਨ ਕਾਬੂ ਵਿਚ ਹੋਵੇ। ਪੈਰਾਂ ਨੂੰ ਕਾਬੂ ਕੀਤਾ ਹੈ ਪਰ ਜ਼ਰੂਰੀ ਨਹੀਂ ਕਿ ਮਨ ਕਾਬੂ ਵਿਚ ਹੋਵੇ। ਇਸ ਤਰ੍ਹਾਂ ਦੇ ਮਨੁੱਖ ਤੋਂ ਖ਼ਤਰਾ ਹੋਵੇਗਾ। ਕਰਮ-ਕਾਂਡੀ ਤੋਂ ਖ਼ਤਰਾ ਹੋਵੇਗਾ।

ਕਈ ਦਫ਼ਾ ਮੈਨੂੰ ਲੋਕ ਮਿਲਦੇ ਹਨ ਤੇ ਕਹਿੰਦੇ ਹਨ ਕਿ ਇੰਨੀ ਬਾਣੀ ਪੜ੍ਹਦਾ ਸੀ, ਰੋਜ਼ ਗੁਰਦੁਆਰੇ ਜਾਂਦਾ ਸੀ, ਬੜਾ ਬੇਈਮਾਨ ਨਿਕਲਿਆ। ਧੋਖਾ ਦਿੱਤਾ, ਕਰਮ-ਕਾਂਡੀ ਸੀ। ਕਰਮ ਠੀਕ ਕਰ ਲਏ ਸਨ, ਮਨ ਠੀਕ ਨਹੀਂ ਸੀ। ਤੇ ਮਨ ਨੇ ਇਸ ਤਰ੍ਹਾਂ ਧੱਕਾ ਮਾਰਿਆ ਕਿ ਸਾਰੇ ਕਰਮਾਂ ਨੂੰ ਡੋਬ ਕੇ ਰੱਖ ਦਿੱਤਾ। ਲੋਭ ਦੀ ਜਦ ਲਹਿਰ ਆਉਂਦੀ ਹੈ ਤਾਂ ਮਰਿਆਦਾ ਟੁੱਟ ਜਾਂਦੀ ਹੈ। ਵਾਸਨਾ ਦੀ ਜਦ ਲਹਿਰ ਉਠਦੀ ਹੈ ਤਾਂ ਮਰਿਆਦਾ ਟੁੱਟਦੀ ਹੈ। ਹੰਕਾਰ ਦੀ ਜਦ ਲਹਿਰ ਉਠਦੀ ਹੈ ਤਾਂ ਮਰਿਆਦਾ ਟੁੱਟਦੀ ਹੈ। ਇਸਨੂੰ ਸਤਿਗੁਰਾਂ ਦੀ ਬਾਣੀ ਕਹਿੰਦੀ ਹੈ-

*ਅੰਧੀ ਕਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥*

(ਅੰਗ ੧੨੮੭)

ਪ੍ਰਮਾਤਮਾ ਦੀ ਸਮਝ ਕੋਈ ਨਹੀਂ। ਸੱਚ ਦੀ ਸਮਝ ਕੋਈ ਨਹੀਂ। ਸੱਚ ਦੇ ਮਾਰਗ 'ਤੇ ਚੱਲਿਆ ਹੈ ਪਰ ਸੱਚ ਦੇਖਿਆ ਨਹੀਂ। ਸੱਚ ਦਾ ਕੋਈ ਪਤਾ ਨਹੀਂ। ਪ੍ਰਮਾਤਮਾ ਦਾ ਗਿਆਨ ਪਹਿਲੇ ਨਹੀਂ ਮਿਲਦਾ। ਜੇਕਰ ਗਿਆਨ ਪਹਿਲੇ ਮਿਲਦਾ ਤਾਂ ਸਨਾਤਨ ਮਤ ਗਿਆਨ ਕਾਂਡ ਪਹਿਲਾਂ ਕਹਿੰਦਾ।

ਯਾਤਰਾ ਅੰਧੇਰੇ ਵਿਚ ਸ਼ੁਰੂ ਹੋਵੇਗੀ। ਸਮਝ ਕੁਝ ਨਹੀਂ ਹੈ। ਕੀਰਤਨ ਸੁਣਨਾ ਪਵੇਗਾ। ਕੀਰਤਨ ਕਰਨਾ ਪਵੇਗਾ। ਨਾ ਕਰਨ ਵਾਲੇ ਨੂੰ ਸਮਝ ਹੁੰਦੀ ਹੈ, ਨਾ ਸੁਣਨ ਵਾਲੇ ਨੂੰ ਸਮਝ ਹੁੰਦੀ ਹੈ। ਕਥਾ ਕਰਨੀ ਪਵੇਗੀ, ਠੀਕ ਹੈ, ਅੱਖਰੀ ਬੋਧ ਹੈ, ਕਰਨੀ ਪਵੇਗੀ, ਸੁਣਨੀ ਪਏਗੀ। ਗੁਰਦੁਆਰੇ ਜਾਣਾ ਪਏਗਾ, ਮੰਦਰ ਵਿਚ ਘੜਿਆਲ ਵਜਾਣਾ ਪਏਗਾ। ਤਿਲਕ ਲਗਾਣਾ ਪਵੇਗਾ। ਮੱਥਾ ਟੇਕਣਾ ਪਏਗਾ। ਪ੍ਰਭੂ ਦੀ ਸਮਝ ਕੋਈ ਨਹੀਂ। ਗੁਰੂ ਦੀ ਸਮਝ ਕੋਈ ਵੀ ਨਹੀਂ। ਯਾਤਰਾ ਅੰਧੇਰੇ ਵਿਚ ਸ਼ੁਰੂ ਹੋਵੇਗੀ। ਫਿਰ ਤੁਸੀਂ ਆਖੋਗੇ ਕਿ ਅੰਧੇਰੇ ਵਿਚ ਭਟਕਣਾ ਹੈ। ਅੰਧੇਰੇ ਵਿਚ ਤਾਂ ਭਟਕਣਾ ਹੀ ਹੈ, ਚੱਲਣਾ ਥੋੜ੍ਹੀ ਹੋਵੇਗਾ। 99 ਫੀਸਦੀ ਲੋਕ ਸਾਰੀ

ਦੁਨੀਆਂ ਵਿਚ ਕੋਈ ਗੁਰਦੁਆਰਿਆਂ ਵਿਚ ਭਟਕਦੇ ਫਿਰਦੇ ਹਨ, ਕੋਈ ਮੰਦਰਾਂ ਵਿਚ, ਕੋਈ ਮਸਜਿਦਾਂ ਵਿਚ। ਭਟਕ ਭਟਕ ਕੇ ਇਕ ਸਮਝ ਆਵੇਗੀ ਕਿ ਭਟਕਣ ਦੀ ਲੋੜ ਹੈ। ਇਕ ਸਮਝ ਆਵੇਗੀ ਕਿ ਮੈਂ ਭਟਕ ਰਿਹਾ ਹਾਂ। ਭਟਕ ਰਿਹਾ ਹੈ, ਪਰ ਸਮਝਦਾ ਹੈ ਕਿ ਮੈਂ ਚੱਲ ਰਿਹਾ ਹਾਂ। ਲੋਕੀਂ ਅਰਦਾਸਾਂ ਕਰਾਉਂਦੇ ਹਨ ਕਿ ਅਸੀਂ ਸੌ ਸੁਖਮਨੀ ਸਾਹਿਬ ਦੇ ਪਾਠ ਕੀਤੇ ਹਨ। ਪਰ ਤੇਰੇ ਕਰਮਾਂ ਤੋਂ ਇਹ ਨਹੀਂ ਪਤਾ ਚਲਦਾ ਕਿ ਤੂੰ ਇਕ ਪੰਗਤੀ ਵੀ ਪੜ੍ਹੀ ਹੈ। ਕੁਝ ਵੀ ਨਹੀਂ। ਇਸ ਤਰ੍ਹਾਂ ਮੈਂ ਦੇਖ ਰਿਹਾ ਹਾਂ ਕਿ ਹਜ਼ਾਰ ਪਾਠ ਕੀਤੇ ਹਨ ਜਪੁਜੀ ਸਾਹਿਬ ਦੇ। ਕੀਤੇ ਹੋਣਗੇ ਪਰ ਤੇਰੇ ਜੀਵਨ 'ਤੇ ਛਾਪ ਇਕ ਪੰਗਤੀ ਦੀ ਵੀ ਨਹੀਂ ਹੈ।

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*

(ਅੰਗ ੨੬੨)

ਕਿਨਕਾ ਮਾਤਰ ਵੀ ਜਿਸ ਦੇ ਅੰਦਰ ਵੱਸ ਜਾਏ, ਬਿਆਨ ਨਹੀਂ ਕੀਤਾ ਜਾ ਸਕਦਾ ਤੇ ਤੂੰ 10 ਹਜ਼ਾਰ ਜਪੁਜੀ ਸਾਹਿਬ ਦੇ ਪਾਠ ਕੀਤੇ। ਭਟਕਣਾ ਹੀ ਭਟਕਣਾ, ਕਿਹਾ ਹੈ ਕਿ ਨਹੀਂ ਭਟਕਣਾ ਚਾਹੀਦਾ। ਭਟਕ ਭਟਕ ਕੇ ਪਤਾ ਚੱਲਦਾ ਹੈ ਕਿ ਮੈਂ ਭਟਕ ਰਿਹਾ ਹਾਂ। ਭਟਕੇ ਬਿਨਾਂ ਭਟਕਣ ਦਾ ਵੀ ਕੋਈ ਪਤਾ ਨਹੀਂ ਚਲਦਾ। ਜਿਸ ਦਿਨ ਪਤਾ ਚੱਲਦਾ ਹੈ, ਉਸ ਦਿਨ ਗਿਆਨ-ਖੰਡ ਸ਼ੁਰੂ ਹੋ ਜਾਂਦਾ ਹੈ। ਉਸ ਦਿਨ ਦੂਜਾ ਪੜਾਉ ਚਾਲੂ ਹੋ ਜਾਂਦਾ ਹੈ।

ਮੈਂ ਫਿਰ ਅਰਜ਼ ਕਰਾਂ ਕਿ ਭਟਕਣਾ ਲਾਜ਼ਮੀ ਹੈ। ਭਟਕ ਭਟਕ ਕੇ ਇਕ ਦਿਨ ਸਮਝ ਆ ਜਾਏਗੀ ਚੱਲਣ ਦੀ, ਜਿਵੇਂ ਬੱਚਾ ਚੱਲਦਾ ਹੈ, ਰਿੜ੍ਹਦਾ ਹੈ ਪਰ ਚੱਲਣਾ ਸਿਖਦਾ ਹੈ। ਕੋਈ ਲੰਬੀ ਵਾਟ ਚੱਲ ਸਕਦਾ ਹੈ। ਇਕ ਕਦਮ ਚੱਲਦਾ ਹੈ, ਰਿੜ੍ਹਦਾ ਹੈ। ਧਰਮ ਖੰਡ ਧਰਮ ਦੇ ਮਾਰਗ ਦਾ ਬਚਪਨਾ ਹੈ। ਚੱਲਦਾ ਇਕ ਕਦਮ ਹੈ, ਡਿੱਗਦਾ ਦੋ ਦਫ਼ਾ ਹੈ। ਭਟਕਦਾ ਫਿਰਦਾ ਹੈ। ਇਹਨੂੰ ਕਰਮ-ਕਾਂਡ ਕਹਿੰਦੇ ਹਨ। ਇਹਨੂੰ ਧਰਮ-ਖੰਡ ਕਹਿੰਦੇ ਹਨ। ਮਨ ਦੀ ਸ਼ੁੱਧੀ ਨਹੀਂ ਹੁੰਦੀ, ਅੰਦਰ ਨਫ਼ਰਤ ਵੀ ਬਣੀ ਰਹਿੰਦੀ ਹੈ। ਨਿਮਾਜ਼ੀ ਦੇ ਅੰਦਰ, ਵਿਤਕਰਾ ਵੀ ਬਣਿਆ ਰਹਿੰਦਾ ਹੈ। ਪੂਜਾ ਪਾਠ ਕਰਨ ਵਾਲੇ ਦੇ ਅੰਦਰ ਭੇਦ ਭਾਵ ਵੀ ਬਣਿਆ ਰਹਿੰਦਾ ਹੈ। ਗੁਰਦੁਆਰੇ ਆਉਣ ਵਾਲਿਆਂ ਦੇ ਅੰਦਰ ਸਭ ਕੁਝ ਕਰਦਿਆਂ ਹੋਇਆਂ ਮਨ ਦੀ ਮਲੀਨਤਾ ਮੌਜੂਦ ਰਹਿੰਦੀ ਹੈ। ਫਿਰ ਸਭ ਕੁਝ ਕੀ ਕਰ ਰਿਹਾ ਹੈ, ਰਿੜ੍ਹ ਰਿੜ੍ਹ ਕੇ ਹੀ ਚੱਲੇਗਾ। ਇਸ ਤਰ੍ਹਾਂ ਧਰਮ ਦੇ ਮਾਰਗ 'ਤੇ ਜਿਵੇਂ ਬੱਚਾ ਚੱਲਦਾ ਹੈ, ਰਿੜ੍ਹਦਾ ਹੈ, ਚੱਲਦਾ ਹੈ, ਰਿੜ੍ਹਦਾ ਹੈ, ਚੱਲਦਾ ਹੈ, ਇਸੇ ਤਰ੍ਹਾਂ ਹੀ ਧਰਮ ਖੰਡੀ, ਇਸੇ ਤਰ੍ਹਾਂ ਹੀ ਗਿਆਨ-ਖੰਡੀ ਹੁੰਦੇ ਹਨ। ਹੈਰਾਨਗੀ ਹੈ ਕਿ ਤਿਲਕ ਲਗਾਇਆ ਹੈ, ਜਨੇਊ ਪਹਿਨਿਆ ਹੈ ਤੇ ਬੇਈਮਾਨੀ ਕਰਦਾ ਹੈ। ਵਾਸ਼ਨਾ ਦੀ ਜਦ ਲਹਿਰ ਉਠਦੀ ਹੈ, ਲੋਭ ਦੀ ਜਦ ਲਹਿਰ ਉਠਦੀ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ - ਪੱਥਰਾਂ ਦੇ ਡੈਮ, ਪੱਥਰਾਂ ਦੇ ਬੰਨ੍ਹ ਟੁੱਟਦੇ ਹੋਏ ਦੇਖੇ ਹਨ ਅਤੇ ਤੂੰ ਮੁੱਠੀ ਭਰ ਰੇਤ ਦੇ ਨਾਲ ਵਾਸ਼ਨਾ ਨੂੰ ਰੋਕਣਾ ਚਾਹੁੰਦਾ ਹੈਂ। ਤੂੰ ਮੁੱਠੀ ਭਰ ਮਿੱਟੀ ਦੇ ਨਾਲ, ਹੜ੍ਹ ਦੇ



ਉੱਤੇ ਆਏ ਦਰਿਆ ਨੂੰ ਰੋਕਣਾ ਚਾਹੁੰਦਾ ਹੈਂ। ਮਹਾਰਾਜ ਕਹਿੰਦੇ ਹਨ ਕਿ ਤੂੰ ਮੁੱਠੀ ਭਰ ਰੇਤ ਦੇ ਨਾਲ ਇਹ ਵਾਸ਼ਨਾ ਵਾਲੇ ਲੋਕਾਂ ਨੂੰ, ਇਹ ਹੰਕਾਰ ਵਾਲੇ ਲੋਕਾਂ ਨੂੰ ਰੋਕਣਾ ਚਾਹੁੰਦਾ ਹੈਂ। ਬੜੀ ਸਾਧਨਾ ਜੋ ਕਰਦੇ ਹਨ, ਬੜੇ ਰਿਸ਼ੀ ਸਨ, ਬੜੇ ਮੁਨੀ ਸਨ, ਜਪੀਸ਼ਵਰ ਸਨ, ਤਪੀਸ਼ਵਰ ਸਨ, ਉਹਨਾਂ ਨੂੰ ਵੀ ਡੁੱਬਦਿਆਂ ਹੋਇਆਂ ਦੇਖਿਆ ਹੈ।

ਇਕ ਸਰੀਰ ਦਾ ਮਾਰਗ ਹੈ, ਇਕ ਸੁਰਤ ਦਾ ਮਾਰਗ ਹੈ। ਸਰੀਰ ਚੱਲਦਾ ਹੈ ਭੋਜਨ ਦੇ ਆਸਰੇ 'ਤੇ ਅਤੇ ਸਰੀਰ ਹੈ ਵੀ ਭੋਜਨ। ਸਰੀਰ ਚੱਲਦਾ ਹੈ ਰੋਟੀ ਦੇ ਆਸਰੇ 'ਤੇ ਅਤੇ ਸਰੀਰ ਹੈ ਵੀ ਰੋਟੀ। ਇਹ ਬਣਿਆ ਵੀ ਰੋਟੀ ਤੋਂ ਹੈ। ਸਤਿਗੁਰਾਂ ਦੀ ਬਾਣੀ ਕਹਿੰਦੀ ਹੈ-

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥*

(ਅੰਗ ੭੦੬)

ਰਕਤ ਤੇ ਬਿੰਦ ਰੋਟੀ ਹੈ। ਖਾਧਾ ਹੋਇਆ ਭੋਜਨ ਖ਼ੂਨ ਬਣਦਾ ਹੈ, ਖਾਧਾ ਹੋਇਆ ਭੋਜਨ ਬਿੰਦ ਬਣਦਾ ਹੈ। ਖ਼ੂਨ ਬਿੰਦ ਤੋਂ ਇਹ ਤਨ ਬਣਦਾ ਹੈ। ਤਨ ਭੋਜਨ ਹੈ, ਚੱਲਦਾ ਭੋਜਨ ਦੇ ਆਸਰੇ 'ਤੇ ਹੈ। ਸਰੀਰ ਰੋਟੀ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ। ਭੋਜਨ ਮਿੱਟੀ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ। ਖ਼ਾਕ ਹੀ ਅੱਗੇ ਚੱਲ ਕੇ ਖ਼ੁਰਾਕ ਬਣ ਜਾਂਦੀ ਹੈ। ਖ਼ੁਰਾਕ ਹੀ ਅੱਗੇ ਚੱਲ ਕੇ ਖ਼ੂਨ ਤੇ ਬਿੰਦ ਬਣ ਜਾਂਦੀ ਹੈ। ਖ਼ੂਨ ਤੇ ਬਿੰਦ ਹੀ ਇਹ ਤਨ ਬਣ ਜਾਂਦਾ ਹੈ। ਭਗਤ ਰਵਿਦਾਸ ਜੀ ਵੀ ਤਨ ਨੂੰ ਮਿੱਟੀ ਦਾ ਪੁੱਤਲਾ ਕਹਿੰਦੇ ਹਨ। ਮਨ ਭੋਜਨ ਤੋਂ ਨਹੀਂ ਬਣਿਆ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਇਹ ਪਰਮ ਜੋਤ ਤੋਂ ਬਣਿਆ ਹੈ। ਇਹ ਲੰਮੀ ਚੌੜੀ ਯਾਤਰਾ ਤੋਂ ਬਾਅਦ ਨਹੀਂ ਹੈ, ਸਿੱਧਾ ਹੈ। ਤਨ ਦੀ ਆਪਣੀ ਯਾਤਰਾ ਹੈ, ਮਨ ਦੀ ਆਪਣੀ ਯਾਤਰਾ ਹੈ। ਯਾਤਰਾ ਵਿਚ ਸਫਲਤਾ ਉਸ ਸਮੇਂ ਮਿਲਦੀ ਹੈ ਜਦੋਂ ਯਾਤਰੀ ਮੰਜ਼ਿਲ 'ਤੇ ਪਹੁੰਚ ਜਾਏ। ਅਨੰਤ ਜਨਮਾਂ ਤੋਂ ਤਨ ਤਾਂ ਆਪਣੇ ਘਰ ਪਹੁੰਚਦਾ ਰਿਹਾ ਹੈ, ਮਨ ਆਪਣੇ ਘਰ ਨਹੀਂ ਪਹੁੰਚਿਆ। ਗੁਰਬਾਣੀ ਕਦੀ ਤਨ ਨੂੰ ਨਹੀਂ ਕਹਿੰਦੀ ਕਿ ਆਪਣੇ ਘਰ ਆਉ। ਗੁਰਬਾਣੀ ਮਨ ਨੂੰ ਕਹਿੰਦੀ ਹੈ-

*ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥*

(ਅੰਗ ੪੫੧)

ਹੇ ਪ੍ਰਦੇਸੀ ਮਨ ! ਕਿਥੇ ਪ੍ਰਦੇਸ ਵਿਚ ਭਟਕਦਾ ਪਿਆ ਹੈਂ। ਮਨ ਜਿੱਥੇ-ਜਿੱਥੇ ਭਟਕਦਾ ਹੈ, ਪ੍ਰਦੇਸ ਹੈ, ਇਸ ਦਾ ਦੇਸ਼ ਨਹੀਂ ਹੈ। ਇਕ ਜਨਮ ਤੋਂ ਨਹੀਂ, ਅਨੰਤ ਜਨਮਾਂ ਤੋਂ ਭਟਕਦਾ ਪਿਆ ਹੈ। ਇਸ ਨੇ ਬਾਰ-ਬਾਰ ਇਹ ਤਨ ਧਾਰਨ ਕੀਤਾ ਹੈ। ਮਨ ਨੂੰ ਸੂਖਸ਼ਮ ਸਰੀਰ ਵੀ ਕਹਿੰਦੇ ਹਨ। ਇਸ ਅਸਥੂਲ ਸਰੀਰ ਵਿਚ ਖਾਧਾ ਹੋਇਆ ਭੋਜਨ ਖ਼ੂਨ ਬਣਦਾ ਹੈ, ਮਾਸ

ਬਣਦਾ ਹੈ, ਚਰਬੀ ਬਣਦਾ ਹੈ, ਬਿੰਦ ਬਣਦਾ ਹੈ, ਹੱਡੀਆਂ ਬਣਦਾ ਹੈ, ਇੰਦਰਿਆਂ ਦੀ ਸ਼ਕਤੀ ਬਣਦਾ ਹੈ। ਜੋ ਮਨ ਮੰਨ ਲੈਂਦਾ ਹੈ, ਸੰਸਕਾਰ ਬਣਦੇ ਹਨ। ਜੋ ਮਨ ਮੰਨ ਲੈਂਦਾ ਹੈ, ਸੂਖਸ਼ਮ ਸਰੀਰ ਦਾ ਹਿੱਸਾ ਬਣਦਾ ਹੈ। ਸੁਣਿਆ ਹੋਇਆ, ਪੜ੍ਹਿਆ ਹੋਇਆ, ਦੇਖਿਆ ਹੋਇਆ ਜਿਸਨੂੰ ਮਨ ਮੰਨ ਲੈਂਦਾ ਹੈ, ਉਹੀ ਮਨ ਦੇ ਵਿਚ ਸੰਸਕਾਰ ਰੂਪ ਹੋ ਜਾਂਦਾ ਹੈ। ਮੈਂ ਕੁਝ ਸੁਣਿਆ ਹੈ, ਮੇਰੇ ਮਨ ਨੇ ਨਹੀਂ ਮੰਨਿਆ ਤਾਂ ਉਹ ਮੇਰੇ ਮਨ ਦਾ ਹਿੱਸਾ ਨਹੀਂ ਹੈ। ਮੈਂ ਕੁਝ ਪੜ੍ਹਿਆ ਹੈ, ਮੇਰੇ ਮਨ ਨੇ ਨਹੀਂ ਮੰਨਿਆ ਤਾਂ ਉਹ ਮੇਰੇ ਮਨ ਦਾ ਹਿੱਸਾ ਨਹੀਂ ਬਣੇਗਾ। ਮਨ ਨੇ ਪਰਿਵਾਰ ਨੂੰ ਪਰਿਵਾਰ ਕਰਕੇ ਮੰਨ ਲਿਆ ਹੈ ਤਾਂ ਪਰਿਵਾਰ ਮਨ ਦਾ ਹਿੱਸਾ ਹੈ। ਮਨ ਨੇ ਧਨ ਨੂੰ ਧਨ ਕਰਕੇ ਮੰਨ ਲਿਆ ਹੈ ਤਾਂ ਧਨ ਮਨ ਦਾ ਹਿੱਸਾ ਹੈ ਤੇ ਜੋ ਮਨ ਵਿਚ ਵੱਸ ਜਾਂਦਾ ਹੈ, ਉਹ ਯਾਦਾਂ ਵਿਚ ਰਹਿੰਦਾ ਹੈ। ਧਨ ਹਰ ਸਮੇਂ ਯਾਦ ਆਉਂਦਾ ਹੈ, ਪਰਿਵਾਰ ਹਰ ਸਮੇਂ ਯਾਦ ਆਉਂਦਾ ਹੈ। ਪਰਿਵਾਰ ਨੂੰ ਯਾਦ ਕਰਨਾ ਹੋਵੇ ਤਾਂ ਵਾਜਾ ਵਜਾਉਣ ਦੀ ਲੋੜ ਨਹੀਂ, ਤਬਲਾ ਖੜਕਾਉਣ ਦੀ ਲੋੜ ਨਹੀਂ, ਕਥਾ-ਕਹਾਣੀਆਂ ਦੀ ਲੋੜ ਨਹੀਂ ਹੈ। ਭੁਲਾਉਣ ਦੀ ਵੀ ਕੋਸ਼ਿਸ਼ ਕਰੀਏ, ਪਰਿਵਾਰ ਯਾਦ ਆਉਂਦਾ ਹੈ। ਭੁਲਾਉਣ ਦੀ ਵੀ ਕੋਸ਼ਿਸ਼ ਕਰੀਏ ਤਾਂ ਇਹ ਪਦਾਰਥ ਯਾਦ ਆਉਂਦੇ ਹਨ। ਭੁਲਾਉਣ ਦੀ ਵੀ ਕੋਸ਼ਿਸ਼ ਕਰੀਏ ਤਾਂ ਧਨ ਯਾਦ ਆਉਂਦਾ ਹੈ। ਪਰ ਯਾਦ ਕਰਨ ਦੀ ਵੀ ਕੋਸ਼ਿਸ਼ ਕਰੀਏ ਤਾਂ ਪ੍ਰਮਾਤਮਾ ਯਾਦ ਨਹੀਂ ਆਉਂਦਾ। ਇਕ ਨੂੰ ਭੁਲਾਉਣ ਦੀ ਵੀ ਕੋਸ਼ਿਸ਼ ਕਰੀਏ ਤਾਂ ਨਹੀਂ ਭੁੱਲਦਾ, ਇਕ ਨੂੰ ਯਾਦ ਕਰਨ ਦੀ ਕੋਸ਼ਿਸ਼ ਕਰੀਏ ਤਾਂ ਨਹੀਂ ਆਉਂਦੀ। ਕਾਰਨ ? ਪਦਾਰਥ ਨੂੰ ਮਨ ਨੇ ਮੰਨ ਲਿਆ ਹੈ ਤੇ ਪਦਾਰਥ ਮਨ ਦਾ ਹਿੱਸਾ ਹੈ। ਪਰਿਵਾਰ ਨੂੰ ਮਨ ਨੇ ਮੰਨ ਲਿਆ ਹੈ ਤੇ ਪਰਿਵਾਰ ਮਨ ਦਾ ਹਿੱਸਾ ਹੈ। ਧਨ ਨੂੰ ਮਨ ਨੇ ਮੰਨ ਲਿਆ ਹੈ ਤੇ ਧਨ ਮਨ ਦਾ ਹਿੱਸਾ ਹੈ।

ਵੱਡੇ ਤੋਂ ਵੱਡੇ ਸਤਿਸੰਗੀਆਂ ਦਾ ਵੀ ਮਨ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਨਹੀਂ ਮੰਨਦਾ। ਅੰਦਰ ਸੰਸਾ ਰਹਿੰਦਾ ਹੈ। ਮਨ ਮੰਨਦਾ ਹੈ, ਸ਼ੱਕ ਵੀ ਕਰਦਾ ਹੈ। ਮਾਂ ਨੂੰ ਮਾਂ ਕਰਕੇ ਮੰਨ ਲਿਆ ਹੈ, ਮਾਂ 'ਤੇ ਕੋਈ ਸ਼ੱਕ ਨਹੀਂ। ਪਿਉ ਨੂੰ ਪਿਉ ਕਰਕੇ ਮੰਨ ਲਿਆ ਹੈ, ਪਿਉ 'ਤੇ ਕੋਈ ਸ਼ੱਕ ਨਹੀਂ। ਪੁੱਤ ਨੂੰ ਪੁੱਤ ਕਰਕੇ ਮੰਨ ਲਿਆ ਹੈ, ਪੁੱਤ 'ਤੇ ਕੋਈ ਸ਼ੱਕ ਨਹੀਂ। ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਿਆ ਹੈ, ਪਰ ਸ਼ੱਕ ਵੀ ਹੈ ਕਿ ਪਤਾ ਨਹੀਂ ਹੈ ਵੀ ਕਿ ਨਹੀਂ ਹੈ। ਮਨ ਦੀ ਮੈਲ ਕੀ ਹੈ, ਸ਼ੱਕ। ਜੇਕਰ ਸ਼ੱਕ ਰੋਜ਼-ਰੋਜ਼ ਵੱਧਦਾ ਜਾ ਰਿਹਾ ਹੈ ਤਾਂ ਮੈਲ ਵੱਧਦੀ ਜਾ ਰਹੀ ਹੈ। ਭਰੋਸਾ ਰੋਜ਼-ਰੋਜ਼ ਵੱਧਦਾ ਜਾ ਰਿਹਾ ਹੈ, ਮੈਲ ਘੱਟਦੀ ਜਾਏਗੀ। ਵਿਸ਼ਵਾਸ ਹੀ ਵਿਸ਼ਵਾਸ ਰਹਿ ਗਿਆ ਹੈ, ਸ਼ੱਕ ਤਾਂ ਰਿਹਾ ਨਹੀਂ, ਮਹਾਰਾਜ ਕਹਿੰਦੇ ਹਨ-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਤੱਤ ਛਿਨ ਬ੍ਰਹਮ-ਗਿਆਨ ਉਥੇ ਪ੍ਰਗਟ ਹੋ ਜਾਂਦਾ ਹੈ ਤਾਂ ਉਹ ਮਨੁੱਖ ਸਮਾਧੀ ਲੀਨ



ਹੋ ਜਾਏਗਾ। ਪਰਿਵਾਰ 'ਤੇ ਤਾਂ ਜਨਮ ਤੋਂ ਹੀ ਭਰੋਸਾ ਹੈ, ਹੁਣ ਵੀ ਭਰੋਸਾ ਹੈ ਪਰ ਨਿਰੰਕਾਰ 'ਤੇ ਭਰੋਸਾ ਨਹੀਂ ਹੈ। ਦਸਮ ਗ੍ਰੰਥ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਨ ਨੂੰ ਗੁਰੂ ਕਹਿ ਦਿੱਤਾ ਹੈ। ਦਸਮੇਸ਼ ਜੀ ਕਹਿੰਦੇ ਹਨ ਕਿ ਇਹ ਮੇਰਾ ਮਨ ਗੁਰੂ ਹੈ। ਕਿਉਂ ? ਮਨ ਮੰਨੇ ਤਾਂ ਪ੍ਰਮਾਤਮਾ ਹੈ, ਮਨ ਨਹੀਂ ਮੰਨਦਾ ਤਾਂ ਕੋਈ ਪ੍ਰਮਾਤਮਾ ਨਹੀਂ। ਇਸ ਦੁਨੀਆਂ ਵਿਚ ਕੋਈ ਵਿਰਲਾ ਹੈ ਜਿਸ ਦਾ ਮਨ ਮੰਨਦਾ ਹੈ। ਐਲਾਨੀਆ ਤੌਰ 'ਤੇ ਵੀ ਦੁਨੀਆਂ ਨਾਸਤਿਕ ਹੈ। ਸਰੀਰ ਤਾਂ ਰੋਜ਼ ਆਪਣੇ ਘਰ ਜਾ ਰਿਹਾ ਹੈ ਤੇ ਤੁਸੀਂ ਪੁੱਛੋਗੇ ਸਰੀਰ ਦਾ ਘਰ ਕੀ ਹੈ ? ਬਾਬਾ ਫ਼ਰੀਦ ਦੱਸਦੇ ਹਨ-

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*

ਕਬਰ ਤੇਰਾ ਘਰ ਹੈ, ਹੋਰ ਕੋਈ ਨਹੀਂ। ਸ਼ਮਸ਼ਾਨ ਦੀ ਚਿਤਾ ਹੀ ਤੇਰਾ ਘਰ ਹੈ, ਹੋਰ ਕੋਈ ਘਰ ਨਹੀਂ।

*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

(ਅੰਗ ੧੩੮੨)

ਆਖ਼ਿਰ ਤੂੰ ਆਉਣਾ ਕਬਰ ਵਿਚ ਹੈ, ਕਬਰ ਹੀ ਤੇਰਾ ਘਰ ਹੈ। ਜਨਮ ਦੇ ਨਾਲ ਸਰੀਰ ਦੀ ਯਾਤਰਾ ਆਰੰਭ ਹੋਈ, ਮਰਨ ਦੇ ਨਾਲ ਸਰੀਰ ਦੀ ਯਾਤਰਾ ਸਮਾਪਤ ਹੋਈ। ਮਰ ਕੇ ਸਰੀਰ ਆਪਣੇ ਘਰ ਪਹੁੰਚਿਆ ਹੈ, ਮਰ ਕੇ ਮਨ ਆਪਣੇ ਘਰ ਨਹੀਂ ਪਹੁੰਚਿਆ, ਕਿਉਂਕਿ ਮਨ ਮਰਦਾ ਹੀ ਨਹੀਂ। ਤਨ ਦਾ ਮਰਨਾ ਹੀ ਕਾਫ਼ੀ ਹੈ, ਘਰ ਪਹੁੰਚ ਜਾਂਦਾ ਹੈ। ਤਨ ਸ਼ਮਸ਼ਾਨ ਤੱਕ ਪਹੁੰਚੇ, ਉਸ ਤੋਂ ਪਹਿਲਾਂ ਮਨ ਪ੍ਰਮਾਤਮਾ ਤੱਕ ਪਹੁੰਚੇ। ਤਨ ਕਬਰ ਤੱਕ ਪਹੁੰਚ ਜਾਂਦਾ ਹੈ, ਪਰ ਮਨ ਪ੍ਰਮਾਤਮਾ ਤੱਕ ਨਹੀਂ ਪਹੁੰਚਦਾ। ਇਹ ਸਤਿਸੰਗ, ਇਹ ਕਥਾ, ਇਹ ਕੀਰਤਨ, ਇਹ ਗੁਰੂ ਦੀ ਬਾਣੀ, ਇਹ ਅਵਤਾਰੀ ਪੁਰਸ਼ਾਂ ਦਾ ਸੰਦੇਸ਼ ਇਸ ਲਈ ਹੀ ਹੈ ਕਿ ਮਨ ਆਪਣੇ ਘਰ ਪਹੁੰਚੇ। ਗੁਰਬਾਣੀ ਆਵਾਜ਼ ਪਈ ਮਾਰਦੀ ਹੈ-

*ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥*

(ਅੰਗ ੪੫੧)

ਇਹ ਜਾਂਦਾ ਨਹੀਂ ਘਰ, ਧੱਕਾ ਹੀ ਮਾਰਨਾ ਪੈਂਦਾ ਹੈ ਕੀਰਤਨ ਦੇ ਰਾਹੀਂ, ਜੱਪ ਦੇ ਰਾਹੀਂ, ਤੱਪ ਦੇ ਰਾਹੀਂ। ਇਸਨੂੰ ਚਲਾਉਣਾ ਪੈਂਦਾ ਹੈ ਕਿ ਚੱਲ ਆਪਣੇ ਘਰ। ਘਰ ਜਾਂਦਾ ਕਿਉਂ ਨਹੀਂ ? ਘਰ ਭੁੱਲ ਗਿਆ ਹੈ। ਅਨੰਤ ਜਨਮਾਂ ਤੋਂ ਘਰੋਂ ਨਿਕਲਿਆ ਹੈ। ਮਨੋ-ਚਿੰਤਕ ਅਜਿਹਾ ਕਹਿੰਦੇ ਹਨ ਕਿ ਜਿਹੜਾ ਮਨੁੱਖ ਲੰਮੇ ਸਮੇਂ ਤੱਕ ਪ੍ਰਦੇਸ ਵਿਚ ਰਹਿੰਦਾ ਹੈ, ਪਰਿਵਾਰ ਨੂੰ ਭੁੱਲ ਜਾਂਦਾ ਹੈ। ਇਹ ਜੋ ਅਸਥੂਲ ਹੈ, ਪਰਿਵਾਰ ਦਾ ਮੋਹ ਮਿਟੇ, ਇਸ ਲਈ ਪੁਰਾਣੇ ਸੰਨਿਆਸੀ ਜੋਗੀ ਜੰਗਲਾਂ ਵਿਚ ਜਾਂਦੇ ਸਨ, ਤਾਂਕਿ ਘਰ ਭੁੱਲ ਜਾਏ। ਪਰ ਜੰਗਲਾਂ ਵਿਚ ਵੀ ਪਰਿਵਾਰ ਯਾਦ ਆਉਂਦਾ ਹੈ। ਜੰਗਲਾਂ ਵਿਚ ਵੀ ਪਦਾਰਥ ਯਾਦ ਆਉਂਦੇ ਹਨ। ਗਿਆ ਤਾਂ

ਸੀ ਨਿਰੰਕਾਰ ਨੂੰ ਯਾਦ ਕਰਨ, ਪਰ ਉਥੇ ਵੀ ਪਰਿਵਾਰ ਨੂੰ ਯਾਦ ਕਰਦਾ ਹੈ।

ਇਸ ਸੰਬੰਧ ਵਿਚ ਮੈਂ ਤੁਹਾਨੂੰ ਇਕ ਸਵੱਈਆ ਰਾਜ ਜੋਗੀ ਭਰਥਰੀ ਦਾ ਸੁਣਾਉਂਦਾ ਹਾਂ। ਉਸਨੇ ਘਰ-ਬਾਰ ਛੱਡਿਆ ਸੀ, ਗੋਰਖ ਦਾ ਚੇਲਾ ਬਣਿਆ ਹੋਇਆ ਸੀ। ਲੰਮੀ ਸਾਧਨਾ ਕੀਤੀ। ਗੋਰਖ ਨੇ ਜੋ ਕੁਝ ਵੀ ਕਿਹਾ, ਉਸਨੇ ਮੰਨਿਆ। ਰਾਜਾ ਸੀ, ਲੱਖਾਂ ਦਾ ਦਾਨ ਕਰਨ ਵਾਲਾ ਸੀ। ਗੋਰਖ ਨੇ ਖੱਪੜ ਫੜਾ ਦਿੱਤਾ, ਕਿਹਾ ਘਰ-ਘਰ ਮੰਗਣਾ ਪਵੇਗਾ। ਇਹਨਾਂ ਦੀ ਤਰਫ਼ ਹੀ ਸਤਿਗੁਰਾਂ ਨੇ ਇਸ਼ਾਰਾ ਕੀਤਾ ਹੈ-

*ਰੋਵਹਿ ਰਾਜੇ ਕੰਨ ਪੜਾਇ॥*
*ਘਰਿ ਘਰਿ ਮਾਗਹਿ ਭੀਖਿਆ ਜਾਇ॥*

(ਅੰਗ ੯੫੪)

ਰੋ ਪਿਆ ਸੀ ਗੋਪੀ ਚੰਦ, ਰੋ ਪਿਆ ਸੀ ਭਰਥਰੀ, ਰਾਜਾ ਸੀ। ਜਦੋਂ ਦੁਆਰ-ਦੁਆਰ 'ਤੇ ਚੁਟਕੀ ਆਟਾ ਮੰਗਣਾ ਪਿਆ ਤਾਂ ਭਰਥਰੀ ਕਹਿੰਦਾ ਹੈ ਕਿ ਇਹ ਮੈਂ ਸਭ ਕੁਝ ਕੀਤਾ ਹੈ, ਪਰ ਕੀ ਮਨ ਪ੍ਰਮਾਤਮਾ ਤੱਕ ਪਹੁੰਚ ਗਿਆ ? ਪ੍ਰਮਾਤਮਾ ਤੱਕ ਪਹੁੰਚਣਾ ਕੀ ਹੁੰਦਾ ਹੈ ? ਪ੍ਰਮਾਤਮਾ ਨੂੰ ਯਾਦ ਕਰਨਾ ਤੇ ਪ੍ਰਮਾਤਮਾ ਦੀ ਪ੍ਰਾਪਤੀ ਕੀ ਹੈ ? ਪ੍ਰਮਾਤਮਾ ਦਾ ਯਾਦ ਆ ਜਾਣਾ। ਦੋ ਸ਼ਬਦ ਮਜਬੂਰੀ ਵਿਚ ਕਹੇ ਜਾਂਦੇ ਹਨ ਕਿ ਪ੍ਰਮਾਤਮਾ ਦੇ ਕੋਲ ਜਾਣਾ ਹੈ। ਇਸ ਦਾ ਮਤਲਬ ਸਥਾਨਕ ਦੂਰੀ ਹੈ। ਉਹ ਤਾਂ ਵਿਆਪਕ ਹੈ, ਕੋਈ ਸਥਾਨਕ ਦੂਰੀ ਨਹੀਂ ਹੈ। ਜਿੱਥੇ ਮਨੁੱਖ ਖੜਾ ਹੈ, ਉਥੇ ਵੀ ਹੈ, ਜੰਗਲ ਵਿਚ ਵੀ ਹੈ, ਬਾਜ਼ਾਰ ਵਿਚ ਵੀ ਹੈ, ਮੰਦਿਰ ਵਿਚ ਵੀ ਹੈ, ਮਸਜਿਦ ਵਿਚ ਵੀ ਹੈ, ਵਿਆਪਕ ਹੈ। ਪ੍ਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਕੀ ਹੈ, ਪ੍ਰਮਾਤਮਾ ਨੂੰ ਯਾਦ ਕਰਨਾ, ਸਿਮਰਨ ਕਰਨਾ। ਪ੍ਰਮਾਤਮਾ ਦਾ ਪ੍ਰਾਪਤ ਹੋ ਜਾਣਾ ਕੀ ਹੈ, ਉਸ ਦੀ ਯਾਦ ਆ ਜਾਣੀ। ਯਾਦ ਆ ਕੇ ਪਤਾ ਚੱਲਦਾ ਹੈ ਕਿ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ ਇੰਨਾ ਸੌਖਾ ਸੀ ਜਿੰਨਾ ਹੋਰ ਕੁਝ ਵੀ ਸੌਖਾ ਨਹੀਂ। ਪਰ ਜਿੰਨੇ ਚਿਰ ਤੱਕ ਯਾਦ ਵਿਚ ਨਹੀਂ ਆਇਆ, ਸਮਝ ਆਉਂਦੀ ਹੈ ਕਿ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ ਜਿੰਨਾ ਔਖਾ ਹੈ, ਇੰਨਾ ਹੋਰ ਕੋਈ ਔਖਾ ਨਹੀਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸਨੂੰ ਬੜੇ ਆਲਮਾਨਾ ਢੰਗ ਨਾਲ ਬਿਆਨ ਕੀਤਾ ਹੈ-

*ਸਭ ਤੇ ਦੂਰ ਸਭਨ ਤੇ ਨੇਰਾ॥*
*ਜਲ ਥਲ ਮਹੀਅਲ ਜਾਏ ਬਸੇਰਾ॥*

ਕੁਝ ਵੀ ਇੰਨਾ ਦੂਰ ਨਹੀਂ, ਸੂਰਜ-ਚੰਦ-ਤਾਰੇ ਵੀ ਇੰਨੇ ਦੂਰ ਨਹੀਂ ਜਿੰਨਾ ਪ੍ਰਮਾਤਮਾ ਦੂਰ ਹੈ। ਕੋਈ ਚੰਦਰਮਾ ਦੂਰ ਨਹੀਂ, ਮਨੁੱਖ ਤਾਂ ਪਹੁੰਚ ਗਿਆ। ਕੋਈ ਗ੍ਰਹਿ-ਨਛੱਤਰ, ਤਾਰਾ-ਸਿਆਰਾ ਦੂਰ ਨਹੀਂ ਜਿੰਨਾ ਪ੍ਰਮਾਤਮਾ ਦੂਰ ਹੈ। ਫਿਰ ਕਲਗੀਧਰ ਪਾਤਿਸ਼ਾਹ ਕਹਿੰਦੇ



ਹਨ ਕਿ ਜਿੰਨਾ ਪ੍ਰਮਾਤਮਾ ਨੇੜੇ ਹੈ ਇੰਨਾ ਹੋਰ ਕੋਈ ਨਹੀਂ ਨੇੜੇ। ਨਾ ਪੁੱਤਰ ਇੰਨਾ ਨੇੜੇ ਹੈ, ਨਾ ਮਿੱਤਰ ਇੰਨਾ ਨੇੜੇ ਹੈ, ਨਾ ਪਤਨੀ ਇੰਨੀ ਨੇੜੇ ਹੈ, ਨਾ ਮਾਂ-ਬਾਪ ਇੰਨੇ ਨੇੜੇ ਹਨ ਜਿੰਨਾ ਨੇੜੇ ਪ੍ਰਮਾਤਮਾ ਹੈ। ਹਰ ਸਮੇਂ ਮਨੁੱਖ ਦੇ ਨਾਲ ਮਾਂ-ਬਾਪ ਨਹੀਂ ਹੁੰਦੇ। ਫ਼ਰੀਦ ਵਰਗੀ ਆਤਮਾ ਨੂੰ ਕਹਿਣਾ ਪਿਆ-

*ਫਰੀਦਾ ਕਿਥੈ ਤੈਡੇ ਮਾਪਿਆ*

ਕੱਲ ਤਾਂ ਸਨ, ਪਰ ਅੱਜ ਕੋਈ ਨਹੀਂ।

*ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥*

(ਅੰਗ ੧੩੮੧)

ਹਰ ਜਗ੍ਹਾ ਹਰ ਸਮੇਂ ਮਾਂ-ਬਾਪ ਦਾ ਸੰਗ ਨਹੀਂ ਹੈ, ਪਰ ਪ੍ਰਮਾਤਮਾ-

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

(ਜਾਪੁ ਸਾਹਿਬ)

ਉਹ ਤਾਂ ਸਦਾ ਅੰਗ ਸੰਗ ਹੈ। ਜਿੰਨਾ ਉਹ ਨੇੜੇ ਹੈ, ਇੰਨਾ ਹੋਰ ਕੋਈ ਨੇੜੇ ਨਹੀਂ, ਪਰ ਜਿੰਨਾ ਉਹ ਦੂਰ ਹੈ, ਇੰਨਾ ਹੋਰ ਕੋਈ ਦੂਰ ਨਹੀਂ। ਉਸਦਾ ਨੇੜੇ ਹੋਣਾ ਹੀ ਦੂਰ ਹੋਇਆ ਹੈ। ਇਕ ਤਸਵੀਰ ਨੂੰ ਮੈਂ ਆਪਣੀਆਂ ਅੱਖਾਂ 'ਤੇ ਰੱਖ ਲਵਾਂ, ਅੱਖਾਂ ਨਹੀਂ ਦੇਖ ਸਕਦੀਆਂ। ਕਿਤਾਬ ਮੈਂ ਆਪਣੀਆਂ ਅੱਖਾਂ 'ਤੇ ਰੱਖ ਲਵਾਂ, ਅੱਖਰ ਨਹੀਂ ਦਿਖਾਈ ਦੇਣਗੇ। ਦੇਖਣ ਲਈ ਦੂਰੀ ਚਾਹੀਦੀ ਹੈ। ਅੱਖ ਦੇ ਵਿਚ ਨਿੱਕੀ ਜਿਹੀ ਰੜਕ ਪੈ ਜਾਂਦੀ ਹੈ, ਤਾਂ ਦੂਜੇ ਨੂੰ ਕਹਿੰਦੇ ਹਾਂ ਕਿ ਜ਼ਰਾ ਦੇਖੋ ਅੱਖ ਵਿਚ ਕੀ ਪੈ ਗਿਆ। ਹੱਦ ਹੋ ਗਈ, ਅੱਖ ਸੂਰਜ-ਚੰਦ-ਤਾਰਿਆਂ ਨੂੰ ਦੇਖਦੀ ਹੈ, ਪਹਾੜਾਂ ਨੂੰ ਦੇਖਦੀ ਹੈ ਪਰ ਇਕ ਨਿੱਕੀ ਜਿਹੀ ਰੜਕ ਅੱਖ ਵਿਚ ਪੈ ਗਈ ਹੈ, ਨਹੀਂ ਦਿਖਾਈ ਦਿੰਦੀ, ਕਿਉਂ ? ਬਹੁਤ ਨੇੜੇ ਹੈ। ਰੜਕ ਬਹੁਤ ਨੇੜੇ ਹੈ, ਇਸ ਲਈ ਅੱਖ ਨੂੰ ਦਿਖਾਈ ਨਹੀਂ ਦਿੰਦੀ।

ਅੱਖਾਂ ਉਸਨੂੰ ਕਿਸ ਤਰ੍ਹਾਂ ਦੇਖ ਸਕਦੀਆਂ ਹਨ ? ਜਿਸ ਦੀ ਸ਼ਕਤੀ ਨਾਲ ਅੱਖਾਂ ਦੇਖ ਰਹੀਆਂ ਹਨ, ਜੋ ਅੱਖਾਂ ਦੇ ਵਿਚ ਰੰਮਿਆ ਹੋਇਆ ਹੈ। ਸ਼ਾਇਦ ਇਸੇ ਲਈ ਨੰਦ ਲਾਲ ਨੇ ਕਿਹਾ ਕਿ ਇਹ ਅੱਖਾਂ ਨਹੀਂ। ਸੰਸਾਰ ਨੂੰ ਦੇਖਣ ਵਾਲੀ ਅੱਖ ਨਹੀਂ, ਹੇ ਮੇਰੇ ਪਾਤਿਸ਼ਾਹ ! ਨਿਰੰਕਾਰ ਨੂੰ ਦੇਖਣ ਵਾਲੀ ਅੱਖ ਦੇ। ਜਿਸ ਦਿਨ ਮਨੁੱਖ ਦੇ ਅੰਦਰ ਇਹ ਤੜਪ ਪੈਦਾ ਹੋ ਗਈ ਕਿ ਇਹ ਅੱਖ ਮੈਨੂੰ ਚਾਹੀਦੀ ਹੈ, ਇਹ ਸਮਝ ਮੈਨੂੰ ਚਾਹੀਦੀ ਹੈ। ਪ੍ਰਮਾਤਮਾ ਦੇ ਮਾਰਗ ਦਾ ਪਹਿਲਾ ਪੜਾਉ ਤਾਂ ਆ ਹੀ ਗਿਆ। ਧਰਮ ਖੰਡ ਤਾਂ ਆ ਹੀ ਗਿਆ। ਕਰਮ-ਕਾਂਡ ਤਾਂ ਆ ਹੀ ਗਿਆ। ਸ਼ਰੀਅਤ ਤਾਂ ਆ ਗਈ, ਪਰ ਸ਼ਰੀਅਤ ਖ਼ੁਦਾ ਨਹੀਂ ਹੈ, ਕਰਮ-ਕਾਂਡ ਪ੍ਰਮਾਤਮਾ ਨਹੀਂ ਹੈ, ਧਰਮ-ਖੰਡ ਪ੍ਰਮਾਤਮਾ ਨਹੀਂ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਐਲਾਨੀਆ ਕਹਿੰਦੇ ਹਨ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁ ਜੀ ਸਾਹਿਬ)

ਜੇ ਅਜੇ ਤੱਕ ਦੁੱਖ ਨਹੀਂ ਮਿਟੇ ਤਾਂ ਮਨ ਨੇ ਨਹੀਂ ਸੁਣਿਆ। ਜੇ ਅਜੇ ਤੱਕ ਪਾਪ ਨਹੀਂ ਮਿਟੇ ਤਾਂ ਮਨ ਨੇ ਨਹੀਂ ਸੁਣਿਆ। ਜੇਕਰ ਸੁਣ ਲਵੇ ਤਾਂ ਪਾਪ ਨਾਸ਼ ਹੋ ਜਾਣਗੇ। ਸੁਣ ਲਵੇ ਤਾਂ ਦੁੱਖ ਨਾਸ਼ ਹੋ ਜਾਂਦੇ ਹਨ। ਸਤਿਸੰਗ ਦੇ ਵਿਚ ਇਹੀ ਅਭਿਆਸ ਕਰਨਾ ਹੁੰਦਾ ਹੈ। ਮਨ ਸੁਣ ਲਵੇ ਤੇ ਜਿਸ ਦਾ ਮਨ ਸੁਣਦਾ ਹੈ, ਉਸਨੂੰ ਕਹਿੰਦੇ ਹਨ ਸੁਰਤ ਵਿਚ ਹੈ। ਸੁਰਤ ਦੇ ਤਿੰਨ ਅਰਥ ਹਨ - ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਇਹ ਤਾਂ ਸ੍ਰੋਤਾ ਹੈ, ਸੁਣ ਰਿਹਾ ਹੈ। ਕਿਉਂਕਿ ਸੁਰਤ ਵਿਚ ਹੈ ਇਸ ਲਈ ਇਸਨੂੰ ਸਮਝ ਆ ਗਈ ਹੈ। ਸੁਰਤ ਆ ਗਈ ਹੈ ਇਸ ਲਈ ਇਸਦੀ ਸੁਰਤ ਜੁੜ ਗਈ ਹੈ। ਇਕ ਸਰੀਰ ਦਾ ਮਾਰਗ ਹੈ, ਇਕ ਸੁਰਤ ਦਾ ਮਾਰਗ ਹੈ। ਸੁਰਤ ਪਦਾਰਥਾਂ ਦੀ ਦੁਨੀਆਂ ਵਿਚ ਤਾਂ ਬੜੀ ਅੱਗੇ ਲੰਘ ਗਈ ਹੈ ਤੇ ਪਦਾਰਥਾਂ ਦੀ ਸਮਝ ਵੀ ਵੱਧ ਗਈ ਹੈ। ਸਕੂਲ, ਵਿਸ਼ਵ-ਵਿੱਦਿਆਲੇ, ਕਾਲਜ ਮਨੁੱਖ ਦੀ ਸਮਝ ਨੂੰ ਵਧਾ ਰਹੇ ਹਨ।

ਅੱਜ ਮਨੁੱਖ ਜਿੰਨਾ ਸਿਆਣਾ ਹੈ, ਪਹਿਲਾਂ ਇੰਨਾ ਨਹੀਂ ਸੀ। ਅੱਜ ਜਿੰਨੀ ਬਾਹਰ ਦੀ ਸਿਆਣਪ ਹੈ, ਇੰਨੀ ਪਹਿਲਾਂ ਨਹੀਂ ਸੀ। ਇੰਨੇ ਸਕੂਲ-ਕਾਲਜ ਪਹਿਲਾਂ ਨਹੀਂ ਸਨ। ਇੰਨੇ ਕਾਲਜ ਹੀ ਨਹੀਂ ਸਨ। ਅੱਜ ਜਿੰਨੀ ਮਨੁੱਖ ਬਾਹਰ ਦੀ ਸਮਝ ਰੱਖਦਾ ਹੈ, ਇੰਨੀ ਪਹਿਲੇ ਨਹੀਂ ਸੀ। ਪਰ ਅੱਜ ਮਨੁੱਖ ਅੰਦਰੋਂ ਜਿੰਨਾ ਅਗਿਆਨੀ ਹੋਇਆ ਹੈ, ਪਹਿਲੇ ਕਦੇ ਨਹੀਂ ਸੀ।

*ਬਿਗਰਿਓ ਕਬੀਰਾ ਰਾਮ ਦੁਹਾਈ॥*
*ਸਾਚੁ ਭਇਓ ਅਨ ਕਤਹਿ ਨ ਜਾਈ॥*

(ਅੰਗ ੧੧੫੮)

ਕਬੀਰ ਕਹਿੰਦੇ ਹਨ ਕਿ ਸੰਤਾਂ ਦੇ ਨਾਲ ਮੈਂ ਵਿਗੜਿਆ ਨਹੀਂ, ਸੱਚ ਹੀ ਹੋ ਗਿਆ ਹਾਂ, ਹੋਰ ਕੁਝ ਵੀ ਨਹੀਂ। ਮੈਂ ਤਾਂ ਸੱਚ ਹੋ ਗਿਆ। ਸੱਚ ਤਾਂ ਪ੍ਰਮਾਤਮਾ ਨੂੰ ਕਹਿੰਦੇ ਹਨ। ਬੂੰਦ ਉਸ ਦਿਨ ਮਾਣ ਕਰ ਸਕਦੀ ਹੈ ਜਿਸ ਦਿਨ ਸਾਗਰ ਵਿਚ ਲੀਨ ਹੋ ਜਾਏ। ਕਹਿ ਸਕਦੀ ਹੈ ਕਿ ਮੈਂ ਸਾਗਰ ਹਾਂ। ਯਾਤਰਾ ਉਸ ਦਿਨ ਸੰਪੂਰਨ ਹੁੰਦੀ ਹੈ ਜਦ ਸਮਝ, ਸੂਝ ਤੇ ਸੁਰਤ ਪ੍ਰਮਾਤਮਾ ਵਿਚ ਲੀਨ ਹੁੰਦੀ ਹੈ, ਉਸ ਦਿਨ ਯਾਤਰਾ ਸਫਲ ਹੁੰਦੀ ਹੈ। ਇਹ ਪੰਗਤੀਆਂ ਉਹਨਾਂ ਵਾਸਤੇ ਹਨ-

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲੇ ਸਾਧਾ॥*

(ਅੰਗ ੬੮੭)



ਸੁਰਤ ਕਿਥੇ ਤੱਕ ਪਹੁੰਚੀ ਹੈ ? ਧਰਮ ਖੰਡ, ਗਿਆਨ ਖੰਡ, ਕਰਮ ਖੰਡ, ਸੱਚਖੰਡ ਤੱਕ ਪਹੁੰਚ ਗਈ ਹੈ। ਸਰੀਰ ਕਿਥੇ ਤੱਕ ਪਹੁੰਚਿਆ ਹੈ, ਇਸ ਦੀ ਅਹਿਮੀਅਤ ਨਹੀਂ ਹੈ। ਸੁਰਤ ਕਿਥੇ ਤੱਕ ਪਹੁੰਚੀ ਹੈ, ਸਮਝ ਕਿਥੇ ਤੱਕ ਪਹੁੰਚੀ ਹੈ, ਇਹ ਦੇਖਣਾ ਹੈ। ਇਸ ਤਰ੍ਹਾਂ ਵੀ ਹੁੰਦਾ ਹੈ ਕਿ ਸਰੀਰ ਤੇ ਬਹੁਤ ਅੱਗੇ ਤੱਕ ਪਹੁੰਚ ਗਿਆ ਹੈ ਪਰ ਸਮਝ ਤੇ ਸੁਰਤ ਬਹੁਤ ਪਿੱਛੇ ਰਹਿ ਗਈ ਹੈ। ਸਰੀਰ ਬਜ਼ੁਰਗ ਹੈ, ਪਰ ਸਮਝ ਦੇ ਵਿਚ ਬਚਪਨਾ ਹੈ। ਸਰੀਰ ਕਿਥੇ ਤੱਕ ਪਹੁੰਚਿਆ ਹੈ, ਇਸਦੀ ਕੋਈ ਅਹਿਮੀਅਤ ਨਹੀਂ। ਸਰੀਰ ਤਾਂ ਧੰਨ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਦਾ ਸਾਢੇ ਪੰਜ ਸਾਲ ਦਾ ਸੀ, ਪਰ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਬਣ ਗਏ। ਬਾਲਾ ਪ੍ਰੀਤਮ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਦੋ ਸਾਲ ਗੁਰਿਆਈ ਦਾ ਪੀਰੀਅਡ ਹੈ, ਰੁਖ਼ਸਤ ਹੋ ਗਏ। ਬਚਪਨ ਦੀ ਇਕ ਛਾਪ ਛੱਡ ਗਏ। ਇਥੇ ਸਰੀਰ ਦੀ ਗੱਲ ਨਹੀਂ, ਸੁਰਤ ਦੀ ਗੱਲ ਹੈ। ਸੁਰਤ ਕਿਥੇ ਤੱਕ ਪਹੁੰਚੀ। ਸਰੀਰ, ਮੈਂ ਅਰਜ਼ ਕਰ ਰਿਹਾ ਸੀ, ਭੋਜਨ ਹੈ, ਰੋਟੀ ਹੈ, ਇਹ ਬਣਿਆ ਰੋਟੀ ਤੋਂ ਹੈ, ਇਹ ਜੀਉਂਦਾ ਵੀ ਰੋਟੀ ਦੇ ਆਸਰੇ 'ਤੇ, ਇਹ ਚੱਲਦਾ ਵੀ ਰੋਟੀ ਦੇ ਆਸਰੇ 'ਤੇ। ਚੱਲ ਰਿਹਾ ਸੀ ਬਚਪਨ ਤੋਂ ਜਵਾਨੀ ਦੀ ਤਰਫ਼, ਚਿਤਾ ਦੀ ਤਰਫ਼, ਹੋਰ ਕਿਥੇ ਜਾਣਾ ਹੈ। ਸਰੀਰ ਦਾ ਘਰ ਕਬਰ ਤੱਕ ਹੈ। ਕਬਰ ਵਿਚ ਪਹੁੰਚ ਹੀ ਜਾਂਦਾ ਹੈ। ਸੁਰਤ ਦਾ ਘਰ ਪ੍ਰਮਾਤਮਾ ਹੈ, ਪ੍ਰਮਾਤਮਾ ਤੱਕ ਨਹੀਂ ਪਹੁੰਚਦਾ।

ਇਕ ਮਾਸੂਮ ਬੱਚੇ ਨੂੰ ਅੱਗ ਦੀ ਸਮਝ ਨਹੀਂ ਹੈ, ਉਹ ਆਪਣਾ ਹੱਥ ਅੱਗ ਵਿਚ ਪਾਉਂਦਾ ਹੈ। ਇਕ ਮਾਸੂਮ ਬੱਚੇ ਨੂੰ ਸੱਪ ਦੀ ਸਮਝ ਨਹੀਂ ਹੈ, ਉਹ ਸੱਪ ਨੂੰ ਵੀ ਪਕੜਨ ਦੀ ਕੋਸ਼ਿਸ਼ ਕਰਦਾ ਹੈ।

*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥*

(ਅੰਗ ੧੨੬੬)

ਅਜੇ ਇਸ ਬੱਚੇ ਦੀ ਸੁਰਤ ਅੱਗ ਤੱਕ ਵੀ ਨਹੀਂ ਪਹੁੰਚੀ, ਅੱਗ ਕੀ ਹੈ। ਅਜੇ ਅਗਨੀ ਦੀ ਵੀ ਸਮਝ ਨਹੀਂ। ਸੰਸਾਰ ਵਿਚ ਅੱਗ ਦੀ, ਪਾਣੀ ਦੀ, ਪਦਾਰਥਾਂ ਦੀ ਸਮਝ ਨਾ ਹੋਵੇ ਤਾਂ ਪਦਾਰਥ ਫ਼ਾਇਦਾ ਦੇਣ ਦੀ ਥਾਂ 'ਤੇ ਨੁਕਸਾਨ ਕਰਦੇ ਹਨ। ਇਹ ਇਕ ਹਕੀਕਤ ਹੈ, ਪਰ ਹਮੇਸ਼ਾ ਸੁਰਤ ਇਥੇ ਹੀ ਰੁੱਕ ਜਾਂਦੀ ਹੈ। ਇਹ ਜੋ ਕਥਾ-ਕੀਰਤਨ ਹੈ, ਸਤਿਸੰਗ ਹੈ, ਮਨੁੱਖ ਦੀ ਸੁਰਤ ਪਦਾਰਥਾਂ ਤੋਂ ਅੱਗੇ ਚੱਲੇ, ਇਸ ਲਈ ਹੈ। ਸੰਸਾਰ ਦਾ ਆਕਾਰ ਹੈ, ਨਿਰੰਕਾਰ ਤਾਂ ਨਾਮ ਹੈ, ਆਕਾਰ ਤੋਂ ਰਹਿਤ ਹੈ। ਨਿਰਾਕਾਰ ਮੂਲ ਹੈ। ਉਹ ਇਹਨਾਂ ਅੱਖਾਂ ਦਾ ਵਿਸ਼ਾ ਨਹੀਂ ਹੈ। ਆਕਾਰ ਦਿਖਾਈ ਦਿੰਦਾ ਹੈ, ਨਿਰਾਕਾਰ ਨਹੀਂ। ਮਨੁੱਖ ਦੀ ਸਮਝ ਨੂੰ ਨਿਰਾਕਾਰ ਦੇ ਮਾਰਗ 'ਤੇ ਤੋਰਨਾ ਹੈ। ਆਕਾਰ ਵਿਚ ਰੁੱਕੀ ਹੋਈ ਹੈ ਸਮਝ ਤਾਂ ਗੁਰੂ ਵੀ ਆਕਾਰ ਹੋਵੇਗਾ, ਜਦੋਂ ਕਿ ਪ੍ਰਮਾਤਮਾ ਆਕਾਰ ਤੋਂ ਰਹਿਤ ਹੈ। ਇਹ ਗੱਲ ਵੱਖਰੀ ਹੈ ਕਿ ਸਾਰਾ ਆਕਾਰ ਉਸ ਤੋਂ ਆਇਆ ਹੈ, ਜਿਸ ਦਾ ਕੋਈ ਆਕਾਰ ਨਹੀਂ। ਸਾਰੇ ਰੰਗ ਉਸ ਤੋਂ ਆਏ ਹਨ ਜਿਸ ਦਾ ਕੋਈ ਰੰਗ ਨਹੀਂ। ਸਾਰੇ ਰੂਪ ਉਸ ਤੋਂ ਆਏ ਹਨ ਜਿਸ ਦਾ ਕੋਈ ਰੂਪ ਨਹੀਂ।

*ਅਰੂਪ ਹੈਂ॥ ਅਨੂਪ ਹੈਂ॥*

(ਜਾਪੁ ਸਾਹਿਬ)

ਪ੍ਰਤੀਕ ਪ੍ਰਮਾਤਮਾ ਦੇ ਜ਼ਰੂਰ ਬਣਾਏ ਗਏ ਹਨ। ਹਜ਼ਾਰ ਬਾਹਾਂ ਵਾਲਾ ਹੋਵੇਗਾ, ਚਾਰ ਬਾਹਾਂ ਵਾਲਾ ਹੋਵੇਗਾ, ਦੱਸ ਬਾਹਾਂ ਵਾਲਾ ਹੋਵੇਗਾ, ਘੱਟ ਤੋਂ ਘੱਟ ਦੋ ਬਾਹਾਂ ਵਾਲਾ ਤਾਂ ਨਹੀਂ। ਗੁਰੂ ਨਾਨਕ ਸਾਹਿਬ ਜੀ ਇਸ ਗੱਲ ਨੂੰ ਖੋਲ੍ਹਦੇ ਹਨ-

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥*

(ਕੀਰਤਨ ਸੋਹਿਲਾ)

ਸਾਕਾਰ ਰੂਪ ਵਿਚ ਤੇਰੀਆਂ ਅਨੰਤ ਅੱਖਾਂ ਹਨ। ਨਿਰਾਕਾਰ ਰੂਪ ਵਿਚ ਤੇਰੀ ਕੋਈ ਅੱਖ ਨਹੀਂ। ਸਾਰੀਆਂ ਹੀ ਮੂਰਤੀਆਂ ਤੇਰੀਆਂ ਹਨ, ਪਰ ਆਕਾਰ ਰੂਪ ਵਿਚ, ਨਿਰਾਕਾਰ ਰੂਪ ਵਿਚ ਤੇਰੀ ਕੋਈ ਮੂਰਤੀ ਨਹੀਂ।

*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ*
*ਸਹਸ ਤਵ ਗੰਧ ਇਵ ਚਲਤ ਮੋਹੀ॥*

(ਕੀਰਤਨ ਸੋਹਿਲਾ)

ਸਾਕਾਰ ਰੂਪ ਵਿਚ ਇਹ ਸਾਰੇ ਪੈਰ ਤੇਰੇ ਹਨ, ਨਿਰਾਕਾਰ ਰੂਪ ਵਿਚ ਤੇਰਾ ਕੋਈ ਪੈਰ ਨਹੀਂ। ਸਾਕਾਰ ਰੂਪ ਵਿਚ ਤੂੰ ਹਜ਼ਾਰਾਂ ਨੱਕਾਂ ਵਾਲਾ ਹੈਂ, ਨਿਰਾਕਾਰ ਰੂਪ ਵਿਚ ਤੇਰੀ ਕੋਈ ਨੱਕ ਨਹੀਂ। ਉਸਨੂੰ ਮਨੁੱਖ ਉਦੋਂ ਦੇਖੇਗਾ ਜਦੋਂ ਇਹਨਾਂ ਅੱਖਾਂ ਤੋਂ ਬਿਨਾਂ ਦੇਖੇਗਾ, ਉਂਝ ਨਹੀਂ।

ਸਰੀਰ ਆਕਾਰ ਹੈ। ਸ਼ੁਰੂਆਤ ਆਕਾਰ ਤੋਂ ਕਰਨੀ ਪਵੇਗੀ। ਜਿਸਨੂੰ ਕਹਿੰਦੇ ਹਨ ਕਰਮ-ਕਾਂਡ। ਜੇਕਰ ਕੋਈ ਕਰਮ-ਕਾਂਡ ਵਿਚ ਹੀ ਰੁੱਕ ਗਿਆ ਤਾਂ ਅਜੇ ਕਿਸੇ ਵੀ ਕਰਮ ਵਿਚ ਮਨ ਨਹੀਂ, ਸਰੀਰ ਕਰ ਰਿਹਾ ਹੈ। ਸਰੀਰ ਨੇ ਹੀ ਵਰਤ ਰੱਖਿਆ ਹੈ, ਮਨ ਤਾਂ ਰੋਟੀ ਖਾ ਰਿਹਾ ਹੈ ਕਲਪਨਾ ਦੀ ਦੁਨੀਆਂ ਵਿਚ। ਸਰੀਰ ਤਾਂ ਤੀਰਥਾਂ 'ਤੇ ਗਿਆ ਹੈ, ਪਰ ਮਨ ਪਤਾ ਨਹੀਂ ਕਿਥੇ ਕਿਥੇ ਭਟਕਦਾ ਪਿਆ ਹੈ। ਸਰੀਰ ਸਤਿਸੰਗ ਵਿਚ ਗਿਆ ਹੈ, ਮਨ ਸਤਿਸੰਗ ਵਿਚ ਨਹੀਂ ਬੈਠਾ। ਜ਼ਬਾਨ ਬਾਣੀ ਪੜ੍ਹ ਰਹੀ ਹੈ, ਮਨ ਉਸ ਵਿਚ ਸ਼ਾਮਿਲ ਨਹੀਂ ਹੈ। ਜੇਕਰ ਸਾਰੀ ਜ਼ਿੰਦਗੀ ਕਰਮ-ਕਾਂਡ ਹੀ ਚੱਲਦਾ ਰਿਹਾ ਤਾਂ ਸਰੀਰ ਦੇ ਨਾਸ਼ ਹੁੰਦਿਆਂ ਉਹ ਕਰਮ ਨਾਸ਼ ਹੋ ਜਾਂਦੇ ਹਨ, ਕਿਉਂਕਿ ਮਨ ਤਾਂ ਸ਼ਾਮਿਲ ਹੀ ਨਹੀਂ ਸੀ ਤੇ ਸੰਸਕਾਰ ਬਣੇ ਹੀ ਨਹੀਂ। ਸਰੀਰ ਖ਼ਤਮ ਹੋਇਆ, ਉਹ ਪਾਠ-ਪੂਜਾ ਕੀਤੇ ਕਰਮ-ਕਾਂਡ ਸਭ ਖ਼ਤਮ ਹੋ ਗਏ। ਜਿਹੜੀ ਭੋਜਨ ਦੀ ਬੁਰਕੀ ਕੰਠ ਤੋਂ ਥੱਲੇ ਹੀ ਨਹੀਂ ਗਈ, ਉਹ ਮੇਰੇ ਸਰੀਰ ਦਾ ਹਿੱਸਾ ਨਹੀਂ ਬਣਦੀ। ਨਾ ਖ਼ੂਨ ਬਣਦੀ ਹੈ, ਨਾ ਚਰਬੀ ਬਣਦੀ ਹੈ, ਨਾ ਮਾਸ ਬਣਦੀ ਹੈ। ਕਿਉਂਕਿ ਭੋਜਨ ਦੀ ਬੁਰਕੀ ਕੰਠ ਤੋਂ ਥੱਲੇ ਗਈ ਹੀ ਨਹੀਂ।

ਜਿਸ ਕਰਮ ਨਾਲ ਮਨ ਸ਼ਾਮਿਲ ਨਹੀਂ ਹੋਇਆ, ਉਹ ਕਰਮ ਮਨ ਦਾ ਭਾਗ ਨਹੀਂ



ਬਣਦਾ। ਪਰ ਸ਼ੁਰੂਆਤ ਤਾਂ ਸਰੀਰ ਤੋਂ ਹੀ ਕਰਨੀ ਪੈਂਦੀ ਹੈ। ਲੰਮੇ ਸਮੇਂ ਤੱਕ ਕਿਤੇ ਕਰਮ-ਕਾਂਡ ਵਿਚ ਹੀ ਰੁੱਕਿਆ ਰਹਿ ਗਿਆ ਤਾਂ ਜਿਵੇਂ ਵੱਗਦੀ ਹੋਈ ਪਾਣੀ ਦੀ ਧਾਰਾ ਰੁੱਕ ਜਾਏ ਤਾਂ ਗੰਦੀ ਹੋ ਜਾਂਦੀ ਹੈ, ਸ਼ਰ੍ਹਾ ਵਿਚ ਰੁੱਕਿਆ ਹੋਇਆ ਮਨੁੱਖ, ਕਰਮ-ਕਾਂਡ ਵਿਚ ਰੁੱਕਿਆ ਹੋਇਆ ਮਨੁੱਖ ਜ਼ਾਲਮ ਹੋ ਸਕਦਾ ਹੈ। ਦੁਨੀਆਂ ਵਿਚ ਰਾਜਨੀਤਿਕ ਲੋਕਾਂ ਨੇ ਵੀ ਇੰਨੇ ਖ਼ੂਨ ਨਹੀਂ ਬਹਾਏ ਜਿੰਨੇ ਸ਼ਰਈ ਲੋਕਾਂ ਨੇ ਬਹਾਏ ਹਨ। ਸਰੀਰ ਧਾਰਮਿਕ ਕਰਮ ਕਰਦਾ ਰਿਹਾ, ਪਰ ਸਮਝ ਕੁਝ ਵੀ ਨਹੀਂ ਸੀ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਲਾਡਲੇ ਜਦੋਂ ਸੂਬਾ ਸਰਹੰਦ ਦੀ ਕਚਹਿਰੀ ਵਿਚ ਪੇਸ਼ ਕੀਤੇ ਗਏ ਹਨ ਤਾਂ ਸੂਬਾ ਕਹਿੰਦਾ ਹੈ, ਇਹ ਤਾਂ ਬਹੁਤ ਛੋਟੇ ਹਨ। ਇਸ ਦਾ ਮਤਲਬ ਉਸਨੂੰ ਭੁਲੇਖਾ ਸੀ ਸ਼ਾਇਦ ਜਵਾਨ ਹੋਣਗੇ। ਉਸ ਸਭਾ ਵਿਚ ਲਗਪਗ 17 ਦੇ ਕਰੀਬ ਮਨੁੱਖ ਬੈਠੇ ਸਨ। ਕਾਜ਼ੀ ਵੀ ਬੈਠਾ ਸੀ। ਦੀਵਾਨ ਸੁੱਚਾ ਨੰਦ ਵੀ ਬੈਠਾ ਸੀ। ਨਵਾਬ ਮਲੇਰ ਕੋਟਲਾ ਵੀ ਬੈਠਾ ਸੀ। ਜਦੋਂ ਇਹ ਬੱਚੇ ਸਿਪਾਹੀਆਂ ਨੇ ਪੇਸ਼ ਕੀਤੇ ਤਾਂ ਨਵਾਬ ਕਹਿੰਦਾ ਹੈ ਕਿ ਇਹ ਤਾਂ ਬਹੁਤ ਛੋਟੇ ਹਨ। ਦੀਵਾਨ ਸੁੱਚਾ ਨੰਦ ਬੁਲੰਦ ਆਵਾਜ਼ ਵਿਚ ਕਹਿੰਦਾ ਹੈ ਕਿ ਇਹ ਮਾਸੂਮ ਨਹੀਂ ਹਨ, ਸੱਪ ਦੇ ਬੱਚੇ ਹਨ। ਇਹ ਵੱਡੇ ਹੋ ਕੇ ਡੰਗ ਮਾਰਨ, ਅੱਜ ਹੀ ਖ਼ਤਮ ਕਰੋ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਕਿਹਾ ਹੈ ਕਿ ਤੇਰੇ ਹੱਥੋਂ ਨਾਬਾਲਗ਼ ਦਾ ਖ਼ੂਨ ਨਹੀਂ ਹੋਣਾ ਚਾਹੀਦਾ, ਤੇਰੇ ਹੱਥੋਂ ਔਰਤ ਦਾ ਖ਼ੂਨ ਨਹੀਂ ਹੋਣਾ ਚਾਹੀਦਾ। ਇਹ ਤਾਂ ਨਾਬਾਲਗ਼ ਹਨ। ਪ੍ਰਮਾਤਮਾ ਮਾਫ਼ ਨਹੀਂ ਕਰਦਾ। ਹੁਣ ਕਾਜ਼ੀ ਫ਼ੈਸਲਾ ਦਿੰਦਾ ਹੈ। ਕਹਿੰਦਾ ਹੈ ਕਿ ਨਵਾਬ ਸਾਹਿਬ, ਖ਼ੂਨ ਡੋਲਣ ਦੀ ਕੀ ਲੋੜ ਹੈ। ਅਸੀਂ ਇਹਨਾਂ ਨੂੰ ਦੀਵਾਰ ਵਿਚ ਚਿਣਵਾ ਦਿੰਦੇ ਹਾਂ। ਨਵਾਬ ਨੂੰ ਗੱਲ ਜੱਚ ਗਈ। ਨਵਾਬ ਮਲੇਰ ਕੋਟਲਾ ਉੱਠ ਕੇ ਚਲਾ ਗਿਆ। ਕਹਿੰਦਾ ਹੈ, ਇਹ ਜ਼ੁਲਮ ਹੈ। ਉਸਦੀ ਸੁਰਤ ਅਜੇ ਧਰਮ ਦੇ ਮਾਰਗ 'ਤੇ ਚੱਲੀ ਨਹੀਂ, ਕਾਜ਼ੀ ਦੀ ਸੁਰਤ ਚੱਲੀ ਹੈ, ਪਰ ਰੁੱਕੀ ਹੈ ਕਰਮ ਕਾਂਡ ਵਿਚ।

ਸੁਰਤ ਪਦਾਰਥ ਤੋਂ ਅੱਗੇ ਜਾਣੀ ਚਾਹੀਦੀ ਹੈ, ਆਕਾਰ ਤੋਂ ਅੱਗੇ ਜਾਣੀ ਚਾਹੀਦੀ ਹੈ। ਜਪੁ ਗੁਰੂ ਨਾਨਕ ਨੇ ਸਾਧਨ ਦੱਸਿਆ ਹੈ। ਧਰਮ-ਖੰਡ ਸ਼ਰ੍ਹਾ ਵਿਚ ਕਰਮ ਕਾਂਡ ਵਿਚ ਤਾਂ ਇੰਨਾ ਹੈ, ਪਰ ਠੀਕ ਹੈ ਖਾਣਾ ਪੀਣਾ ਸੰਜਮ ਦਾ ਰੱਖ ਲਿਆ ਹੈ, ਬੋਲਣਾ ਸੰਜਮ ਦਾ ਰੱਖ ਲਿਆ ਹੈ, ਪਾਠ-ਪੂਜਾ ਕਰਦਾ ਹੈ ਪਰ ਮਨ ਕਿਸੇ ਵਿਚ ਵੀ ਸ਼ਾਮਿਲ ਨਹੀਂ। ਪਰ ਚੱਲਣਾ ਤਾਂ ਨਾ-ਸਮਝੀ ਤੋਂ ਪਵੇਗਾ। ਚੱਲਣਾ ਤਾਂ ਹਨੇਰੇ ਵਿਚੋਂ ਪਵੇਗਾ, ਗਿਆਨ ਬਾਅਦ ਵਿਚ ਆਉਂਦਾ ਹੈ। ਇਸ ਲਈ ਸਨਾਤਨ ਮੱਤ ਨੇ ਤਾਂ ਸਾਫ਼ ਕਹਿ ਦਿੱਤਾ ਕਿ ਪਹਿਲੇ ਕਰਮ ਕਾਂਡ, ਫਿਰ ਉਪਾਸ਼ਨਾ ਕਾਂਡ, ਫਿਰ ਗਿਆਨ। ਗਿਆਨ ਦੀ ਪ੍ਰਾਪਤੀ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੈ। ਅਸੀਂ ਪ੍ਰਮਾਤਮਾ ਨੂੰ ਗਵਾਇਆ ਨਹੀਂ, ਭੁਲਾਇਆ ਹੈ। ਕਿਉਂ ਭੁੱਲ ਗਿਆ ? ਸਮਝ ਨਹੀਂ। ਸੁਰਤ ਉਥੇ ਤੱਕ ਨਹੀਂ ਪਹੁੰਚੀ। ਜਦੋਂ ਕਦੀ ਜਪੁ ਕਰਦਿਆਂ ਸੁਰਤ ਅੱਗੇ ਚਲੀ ਗਈ ਤਾਂ ਕਰਮ-ਕਾਂਡ ਛੁੱਟ ਜਾਏਗਾ। ਜੇਕਰ ਉਹ ਕਰਮ-ਕਾਂਡ ਕਰਦਾ ਵੀ ਹੈ ਤਾਂ ਸਿਰਫ਼ ਇਸ ਲਈ ਕਿ ਜਿਹੜੇ ਨਹੀਂ

ਚੱਲੇ, ਉਹ ਕਰਨ। ਕਰਮ-ਕਾਂਡ ਉਸ ਦੀ ਲੋੜ ਨਹੀਂ ਰਹਿ ਜਾਂਦੀ। ਜਿਵੇਂ ਮਾਂ-ਬਾਪ ਵੀ ਮਾਸੂਮ ਬੱਚੇ ਨਾਲ ਤੁਤਲਾ ਕੇ ਬੋਲਣ ਲੱਗ ਪੈਂਦੇ ਹਨ ਤਾਂਕਿ ਇਸ ਨੂੰ ਬੋਲਣਾ ਆ ਜਾਏ। ਕਰਮ-ਕਾਂਡ ਦੀ ਗਿਆਨ ਖੰਡੀ ਨੂੰ ਲੋੜ ਨਹੀਂ ਹੈ। ਧਨ ਦੇਖਣਾ ਹੈ ਤਾਂ ਹਮੇਸ਼ਾ ਉਸ ਦਾ ਦੇਖੀਏ ਜੋ ਸਾਡੇ ਤੋਂ ਪਿੱਛੇ ਹਨ। ਧਰਮ ਦੇਖਣਾ ਹੈ ਤਾਂ ਉਸ ਦਾ ਦੇਖੀਏ ਜੋ ਸਾਡੇ ਤੋਂ ਅੱਗੇ ਹਨ। ਜੋ ਅੱਗੇ ਹੈ, ਉਸਨੂੰ ਦੇਖਣ ਨਾਲ ਸੁਰਤ ਅੱਗੇ ਜਾਏਗੀ। ਪਰ ਬੰਦਾ ਬਿਲਕੁਲ ਉਲਟਾ ਚੱਲਦਾ ਹੈ।

ਧਨ ਦੇਖਣਾ ਹੈ ਤਾਂ ਬਿਰਲੇ ਟਾਟੇ ਦਾ ਹੀ ਦੇਖਣਾ ਹੈ। ਧਨ ਦੇਖਣਾ ਹੈ ਤਾਂ ਉਸ ਦਾ ਦੇਖਣਾ ਹੈ ਜੋ ਸਾਡੇ ਤੋਂ ਅੱਗੇ ਹੈ। ਫਿਰ ਬੜਾ ਲੋਭ ਪੈਦਾ ਹੋ ਜਾਂਦਾ ਹੈ। ਧਰਮ ਦੇਖਣਾ ਹੈ ਤਾਂ ਉਸ ਦਾ ਦੇਖਦੇ ਹਾਂ ਜੋ ਸਾਡੇ ਤੋਂ ਪਿੱਛੇ ਹੈ। ਉਹ ਕਿਹੜਾ ਰੋਜ਼ ਗੁਰਦੁਆਰੇ ਜਾਂਦਾ ਹੈ ਜੋ ਮੈਂ ਜਾਵਾਂ। ਉਹ ਕਿਹੜਾ ਅੰਮ੍ਰਿਤ ਵੇਲੇ ਉੱਠਦਾ ਹੈ ਜੋ ਮੈਂ ਉੱਠਾਂ। ਉਹ ਸੰਗਰਾਂਦ ਨੂੰ ਜਾਂਦਾ ਹੈ, ਮੱਸਿਆ ਨੂੰ ਜਾਂਦਾ ਹੈ, ਮੈਂ ਵੀ ਚਲਾ ਜਾਵਾਂਗਾ। ਧਨ ਵਿਚ ਸਦਨਾ ਸੈਣ, ਰਵਿਦਾਸ ਬਿਲਕੁਲ ਪਛੜੇ ਹੋਏ ਹਨ। ਧਰਮ ਵਿਚ ਕੋਸੋਂ ਅੱਗੇ ਹਨ। ਦੇਵਤੇ ਵੀ ਰਵਿਦਾਸ ਦੀ ਬਾਣੀ ਗਾਇਨ ਕਰਦੇ ਹਨ, ਕਬੀਰ ਦੀ ਬਾਣੀ ਗਾਇਨ ਕਰਦੇ ਹਨ। ਅਸੀਂ ਅਰਦਾਸ ਵਿਚ ਇਹ ਸ਼ਬਦ ਐਡ ਕੀਤੇ ਹਨ-

*ਸੇਈ ਸੰਤ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।*

ਮਿਲਾਪ ਦਾ ਅਸਰ ਹੁੰਦਾ ਹੈ। ਮਨੁੱਖ ਦੂਜੇ ਦਾ ਪ੍ਰਭਾਵ ਕਬੂਲਦਾ ਹੈ, ਆਪਣਾ ਪ੍ਰਭਾਵ ਦਿੰਦਾ ਹੈ। ਗ਼ਲਤ ਬੰਦਿਆਂ ਕੋਲ ਰੋਜ਼ ਬੈਠਦਾ ਹੈ ਤਾਂ ਗ਼ਲਤ ਪ੍ਰਭਾਵਿਤ ਹੋ ਜਾਏਗਾ। ਇਸ ਲਈ ਕਿਹਾ ਜਾਂਦਾ ਹੈ ਕਿ ਸਤਿਸੰਗ ਵਿਚ ਬੈਠ, ਕੁਸੰਗਤ ਵਿਚ ਨਹੀਂ। ਸੁਰਤ ਜੇਕਰ ਜੱਪ ਦੇ ਆਸਰੇ 'ਤੇ ਅੱਗੇ ਚੱਲੀ ਗਈ ਹੈ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਅੱਗੇ ਦੇਖ। ਸਮਝ ਨੂੰ ਅੱਗੇ ਤੋਰ। ਪਾਣੀ ਨੀਵਾਣ ਵਿਚ ਆਪਣੇ ਆਪ ਜਾਂਦਾ ਹੈ, ਚੜ੍ਹਾਈਆਂ 'ਤੇ ਆਪਣੇ ਆਪ ਨਹੀਂ ਜਾਂਦਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਬਖ਼ਸ਼ ਲੈਣੀਆਂ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਗੁਰਬਾਣੀ ਵਿਚਾਰ

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥*

(ਅੰਗ ੬੯੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਨਮ ਤੋਂ ਹੀ ਮਨੁੱਖ ਪ੍ਰਭੂ ਕੋਲੋਂ ਜਿਥੇ ਅਨੰਤ ਸੁਗਾਤਾਂ ਲੈ ਕੇ ਆਇਆ ਹੈ, ਉਥੇ ਖੋਜ ਦੀ ਬਿਰਤੀ ਵੀ ਲੈ ਕੇ ਆਇਆ ਹੈ। ਇਸ ਦੇ ਅੰਦਰ ਖੋਜਣ ਦੀ ਚਾਹਤ ਹੈ। ਇਹਦੀਆਂ ਅੱਖਾਂ ਤਲਾਸ਼ ਜਨਮ ਤੋਂ ਹੀ ਕਰ ਰਹੀਆਂ ਹਨ। ਜਿੰਨੇ ਚਿਰ ਤੱਕ ਅੰਤਿਮ ਸਮੇਂ ਇਹ ਨੇਤਰ ਬੰਦ ਨਹੀਂ ਹੋ ਜਾਂਦੇ, ਅੱਖਾਂ ਕੁਝ ਢੂੰਡਦੀਆਂ ਹਨ, ਤਲਾਸ਼ ਕਰਦੀਆਂ ਹਨ, ਖੋਜ ਕਰਦੀਆਂ ਹਨ। ਖੋਜ ਖੋਜ ਕੇ ਜੋ ਕੁਝ ਪ੍ਰਾਪਤ ਹੋਇਆ, ਉਸ ਤੋਂ ਤ੍ਰਿਪਤੀ ਨਹੀਂ। ਤ੍ਰਿਪਤੀ ਕਿਵੇਂ ਹੋਣੀ ਹੈ ? ਇਸ ਦਾ ਪਤਾ ਵੀ ਨਹੀਂ ਤਾਂ ਤਲਾਸ਼ ਜਾਰੀ ਹੈ। ਅਤੇ ਇਹ ਖੋਜ ਇਕ ਦਿਨ ਨਹੀਂ, ਦੋ ਦਿਨ ਨਹੀਂ, ਜਨਮ ਦਰ ਜਨਮ ਚੱਲਦੀ ਹੈ। ਇਹ ਖੋਜ ਆਦਿਕਾਲ ਤੋਂ ਚੱਲ ਰਹੀ ਹੈ- ਮਨੁੱਖ ਦੇ ਪ੍ਰਾਣਾਂ ਵਿਚ, ਮਨੁੱਖ ਦੀ ਚੇਤਨਾ ਵਿਚ।

ਕਹਿੰਦੇ ਹਨ, ਖੋਜ ਦਾ ਅਧਾਰ ਪ੍ਰਥਮ ਮਨੁੱਖ ਨੇ ਧਰਤੀ ਨੂੰ ਬਣਾਇਆ ਹੈ। ਧਰਤੀ ਦੇ ਵਿਚੋਂ ਇਸ ਨੇ ਅੰਨ ਲੱਭਿਆ, ਧਨ ਲੱਭਿਆ, ਫਲ ਲੱਭੇ, ਫੁੱਲ ਲੱਭੇ, ਬਹੁਤ ਕੁਝ ਪ੍ਰਾਪਤ ਹੋਇਆ। ਇਸ ਦੇ ਨਾਲ ਸਿਰਫ਼ ਸਰੀਰ ਦੀਆਂ ਲੋੜਾਂ ਦੀ ਪੂਰਤੀ ਹੋਈ। ਪਰ ਮਨ ਦੇ ਅੰਦਰ ਜੋ ਖੋਜ ਸੀ, ਅੱਖਾਂ ਦੇ ਵਿਚ ਜੋ ਤਲਾਸ਼ ਸੀ, ਉਹ ਮੰਜ਼ਿਲ ਨਾ ਮਿਲੀ। ਉਹ ਪੂਰਤੀ ਨਾ ਹੋਈ ਤਾਂ ਖੋਜ ਜ਼ਮੀਨ ਤੋਂ ਅਗਾਂਹ ਚੱਲੀ ਗਈ। ਮਨੁੱਖ ਨੇ ਫਿਰ ਪਹਾੜਾਂ ਦੇ ਸੀਨੇ ਚੀਰੇ। ਪਹਾੜਾਂ ਦੀ ਗੋਦ ਵਿਚੋਂ ਇਸ ਨੇ ਸੋਨਾ ਲੱਭਿਆ, ਚਾਂਦੀ ਲੱਭੀ, ਤਾਂਬਾ ਲੱਭਿਆ, ਜਿਸਤ ਲੱਭਿਆ, ਕੋਲਾ ਲੱਭਿਆ, ਹੀਰੇ ਲੱਭੇ, ਪੰਨੇ ਲੱਭੇ, ਜਵਾਹਰਾਤ ਲੱਭੇ। ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਇਸ ਨੇ ਪਹਾੜਾਂ ਦੇ ਸੀਨੇ ਚੀਰ ਕੇ ਪ੍ਰਾਪਤ ਕੀਤੇ, ਪਰੰਤੂ ਤ੍ਰਿਪਤੀ ਫਿਰ ਵੀ ਨਹੀਂ। ਪਹਾੜਾਂ ਤੋਂ ਫਿਰ ਨਿਰਾਸ਼ਾ ਹੀ ਹੱਥ ਲੱਗੀ। ਜ਼ਮੀਨ ਰਜੇਵੇਂ ਦੇ ਨਾ ਸਕੀ। ਪਹਾੜ ਵੀ ਤ੍ਰਿਪਤੀ ਦੇ ਨਾ ਸਕੇ।

ਜੋ ਰੱਜ ਜਾਏ, ਉਸੇ ਨੂੰ ਹੀ ਕਹਿੰਦੇ ਨੇ ਰਾਜਾ। ਇਹ ਰੱਜ ਨਾ ਸਕਿਆ। ਇਹ ਰਾਜਾ ਬਣ ਨਾ ਸਕਿਆ ਅਤੇ ਇਸ ਤਰ੍ਹਾਂ ਰਾਜਾ ਹੋਣ ਦੀ ਨਕਲ ਹੀ ਚੱਲਦੀ ਰਹੀ। ਕੁਝ ਮਲਕੀਅਤ ਪ੍ਰਾਪਤ ਕਰਕੇ, ਜਤਾ ਕੇ ਕਹਿ ਦਿੱਤਾ ਕਿ ਇਹ ਰਾਜਾ ਹੈ। ਰਾਜਾ ਤਾਂ ਉਹ ਹੈ ਜੋ ਰੱਜ ਜਾਏ, ਤ੍ਰਿਪਤ ਹੋ ਜਾਏ।

ਪਹਾੜਾਂ ਤੋਂ ਮਾਯੂਸ ਹੋ ਕੇ ਮਨੁੱਖ ਨੇ ਫਿਰ ਸਾਗਰ ਦੇ ਸੀਨੇ ਛਾਣੇ। ਉਹਦੀ ਗੋਦ ਦੀ ਗਹਿਰਾਈ ਵਿਚ ਪ੍ਰਵੇਸ਼ ਕੀਤਾ। ਸਾਗਰ ਦੇ ਤੱਲ ਵਿਚੋਂ ਉਸ ਨੇ ਮੋਤੀ ਲੱਭੇ, ਤੇਲ ਲੱਭਿਆ। ਹੋਰ ਤਰ੍ਹਾਂ ਤਰ੍ਹਾਂ ਦੀਆਂ ਸੁਗਾਤਾਂ ਇਸ ਨੂੰ ਪ੍ਰਾਪਤ ਹੋਈਆਂ। ਜ਼ਮੀਨ ਦੇ ਨਾਲੋਂ ਇਹ ਸਾਗਰ ਤਿੰਨ ਗੁਣਾ ਜ਼ਿਆਦਾ ਵੱਡਾ ਸੀ, ਪਰੰਤੂ ਜਿਥੇ ਧਰਤੀ ਤ੍ਰਿਪਤ ਨਾ ਕਰ ਸਕੀ, ਉਥੇ ਸਾਗਰ ਵੀ ਤ੍ਰਿਪਤ ਨਾ ਕਰ ਸਕਿਆ। ਕਹਿੰਦੇ ਹਨ, ਨਿਗਾਹਾਂ ਉਪਰ ਉਠ ਗਈਆਂ, ਆਸਮਾਨ ਦੀ ਤਰਫ਼ ਚਮਕਦੇ ਹੋਏ ਤਾਰੇ, ਸਿਆਰੇ, ਗ੍ਰਹਿ ਵੇਖੇ। ਅੰਦਰ ਲਾਲਸਾ ਜਾਗੀ ਕਿ ਸ਼ਾਇਦ ਇਥੇ ਕੁਝ ਐਸਾ ਹੋਵੇ, ਜਿਸ ਨਾਲ ਮੈਨੂੰ ਤ੍ਰਿਪਤੀ ਮਿਲੇ, ਰਜੇਵਾਂ ਮਿਲੇ। ਇਸੇ ਹੀ ਪਿਆਸ ਨੇ, ਇਸੇ ਹੀ ਚਾਹਤ ਨੇ, ਮਨੁੱਖ ਦੇ ਕਦਮਾਂ ਨੂੰ ਚੰਦਰਮਾ 'ਤੇ ਪੁਚਾਇਆ। ਸਾਰੀ ਦੁਨੀਆਂ ਵਿਚ ਉਸ ਦਿਨ ਉਲਾਸ ਦੀ ਲਹਿਰ ਦੌੜ ਗਈ, ਜਦ ਬੰਦੇ ਦੇ ਕਦਮ ਚੰਦਰਮਾ ਦੇ ਉੱਤੇ ਜਾ ਕੇ ਡਿੱਗੇ। ਖ਼ੈਰ ! ਮਨੁੱਖ ਚੰਦਰਮਾ ਤੋਂ ਵੀ ਮੁੱਠੀ ਭਰ ਰੇਤ ਲੈ ਕੇ ਆਇਆ। ਅਰਬਾਂ ਖਰਬਾਂ ਡਾਲਰ ਖ਼ਰਚ ਹੋਏ ਅਤੇ ਮੁੱਠੀ ਭਰ ਰੇਤ ਲੈ ਕੇ ਇਹ ਖੋਜੀ ਵਾਪਸ ਆਏ। ਜ਼ਮੀਨ, ਪਹਾੜ, ਸਾਗਰ, ਚੰਦਰਮਾ ਇਹ ਤਾਂ ਅਜੇ ਤੱਕ ਮਨੁੱਖ ਨੂੰ ਰਜੇਵਾਂ ਦੇ ਨਹੀਂ ਸਕੇ ਅਤੇ ਤਲਾਸ਼ ਜਾਰੀ ਹੈ। ਹੋਰ ਗ੍ਰਿਹਾਂ ਦੇ ਵਿਚ ਨਿਗਾਹਾਂ ਪਹੁੰਚ ਗਈਆਂ ਹਨ ਪਰ ਅਜੇ ਕਦਮ ਨਹੀਂ ਪਹੁੰਚੇ। ਅਜੇ ਕਾਇਆ ਨਹੀਂ ਪਹੁੰਚੀ, ਨਿਗਾਹ ਪਹੁੰਚੀ ਹੈ, ਦ੍ਰਿਸ਼ਟੀ ਪਹੁੰਚ ਗਈ ਹੈ ਅਤੇ ਮਨੁੱਖ ਯਤਨਸ਼ੀਲ ਹੈ ਕਿ ਮੇਰੀ ਕਾਇਆ ਵੀ ਉਥੇ ਪਹੁੰਚੇ। ਮੇਰਾ ਸਰੀਰ ਵੀ ਉਥੇ ਪਹੁੰਚੇ। ਸ਼ਾਇਦ ਉਥੇ ਬਹੁਤ ਕੁਝ ਪ੍ਰਾਪਤ ਹੋਵੇ। ਖੋਜ ਇਸ ਤਰ੍ਹਾਂ ਅਨੰਤ ਕਾਲ ਤੋਂ ਜਾਰੀ ਹੈ। ਪੀੜ੍ਹੀ ਦਰ ਪੀੜ੍ਹੀ ਜਾਰੀ ਹੈ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਭਗਤ ਪੀਪਾ ਜੀ ਦੇ ਬੋਲ, ਇਹ ਫੁਰਮਾਣ ਕਰਦੇ ਹਨ ਕਿ ਹੇ ਬੰਦੇ ! ਹੋਰ ਵੀ ਇਕ ਜਗ੍ਹਾ ਹੈ, ਜਿਸ ਦੀ ਤਰਫ਼ ਤੂੰ ਝਾਤ ਨਹੀਂ ਮਾਰੀ। ਤੈਨੂੰ ਖੋਜਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦਾ ਕਿਹੜਾ ਗ੍ਰਹਿ ਹੈ, ਕਿਹੜਾ ਸਾਗਰ ਹੈ, ਉਹ ਕਿਹੜਾ ਪਹਾੜ ਹੈ, ਜਿਸ ਦੀ ਖੋਜ ਮੈਂ ਨਹੀਂ ਕੀਤੀ। ਤੇ ਜਵਾਬ ਹੈ ਕਿ ਉਹ ਹੈ ਪਿੰਡ, ਉਹ ਹੈ ਕਾਇਆ, ਉਹ ਹੈ ਤੇਰਾ ਸਰੀਰ। ਇਸ ਵਿਚ ਝਾਤ ਨਹੀਂ ਮਾਰੀ। ਤੂੰ ਆਪਣੀ ਨਿਗਾਹ ਨੂੰ, ਤੂੰ ਆਪਣੀ ਦ੍ਰਿਸ਼ਟੀ ਨੂੰ ਅੰਤਰਮੁੱਖੀ ਨਹੀਂ ਕੀਤਾ। ਤੂੰ ਅੰਦਰ ਦੀ ਦੁਨੀਆਂ ਵਿਚ ਪ੍ਰਵੇਸ਼ ਨਹੀਂ ਕੀਤਾ। ਕਾਸ਼ ! ਤੂੰ ਅੰਦਰ ਦੀ ਦੁਨੀਆਂ ਵਿਚ ਵੀ ਪ੍ਰਵੇਸ਼ ਕਰ ਸਕਦਾ। ਕੀ ਤੈਨੂੰ ਪ੍ਰਾਪਤ ਹੋਣਾ ਸੀ-



*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਜੋ ਨੌਂ ਖ਼ਜ਼ਾਨਿਆਂ ਦਾ ਮੂਲ ਪ੍ਰਭੂ ਦਾ ਨਾਮ ਹੈ, ਇਸ ਕਾਇਆ ਦੇ ਅੰਦਰ ਹੈ, ਉਸ ਸਰੀਰ ਦੇ ਅੰਦਰ ਹੈ ਅਤੇ ਪੀਪਾ ਜੀ ਕਹਿੰਦੇ ਹਨ-

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥*

(ਅੰਗ ੬੯੫)

ਜੋ ਕੁਝ ਬ੍ਰਹਿਮੰਡ ਵਿਚ ਹੈ, ਸਾਗਰ, ਜ਼ਮੀਨ ਅਤੇ ਪਹਾੜਾਂ ਵਿਚ ਜੋ ਕੁਝ ਵੀ ਹੈ, ਧਰਤੀ ਵਿਚ ਜੋ ਅੰਨ ਧਨ ਹੈ ਅਤੇ ਸਾਗਰ ਵਿਚ ਜੋ ਵਡਮੁੱਲੇ ਪਦਾਰਥ ਹਨ, ਸਭ ਕੁਝ ਇਸ ਪਿੰਡ ਵਿਚ ਹੀ ਹੈ। ਕੋਈ ਖੋਜੇ ਤਾਂ ਸਹੀ। ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਖ਼ਜ਼ਾਨਾ ਸਾਡੇ ਕੋਲ ਹੋਵੇ ਤੇ ਅਸੀਂ ਉਸ ਦੀ ਤਲਾਸ਼ ਹੀ ਨਾ ਕਰੀਏ।

ਦੁਨੀਆਂ ਵਿਚ ਉਹਨਾਂ ਲੋਕਾਂ ਨੂੰ ਧਾਰਮਿਕ ਆਖਿਆ ਜਾਂਦਾ ਹੈ, ਭਗਤ ਆਖਿਆ ਜਾਂਦਾ ਹੈ, ਸੰਤ ਆਖਿਆ ਜਾਂਦਾ ਹੈ, ਬ੍ਰਹਮ ਗਿਆਨੀ ਆਖਿਆ ਜਾਂਦਾ ਹੈ, ਰਿਸ਼ੀ ਮੁਨੀ ਆਖਿਆ ਜਾਂਦਾ ਹੈ, ਅਵਤਾਰੀ ਪੁਰਸ਼ ਕਿਹਾ ਜਾਂਦਾ ਹੈ, ਜੋ ਆਪਣੇ ਅੰਦਰ ਝਾਤ ਮਾਰ ਕੇ, ਵਡਮੁੱਲੇ ਖ਼ਜ਼ਾਨੇ ਨੂੰ, ਵਡਮੁੱਲੇ ਪਦਾਰਥ ਨੂੰ ਪ੍ਰਾਪਤ ਕਰ ਲੈਂਦੇ ਹਨ। ਜੋ ਪ੍ਰਾਪਤ ਕਰ ਲੈਂਦੇ ਹਨ, ਬੱਸ ਉਹੀ ਮਹਾਨ ਹੋ ਜਾਂਦੇ ਹਨ। ਕਹਿੰਦੇ ਹਨ ਕਿ ਉਹਨਾਂ ਦੇ ਅੰਦਰ ਫਿਰ ਇਸ ਜਗਤ ਦੀ ਕੋਈ ਲਾਲਸਾ ਨਹੀਂ, ਇਸ ਪ੍ਰਿਥਵੀ ਤੋਂ ਉੱਚੇ ਉੱਠ ਜਾਂਦੇ ਹਨ ਇਹ ਪਹਾੜ, ਇਹ ਸਾਗਰ, ਇਹਨਾਂ ਦੀਆਂ ਬਹੁਤ ਬੁਲੰਦੀਆਂ ਨੂੰ ਛੂਹ ਲੈਂਦੇ ਹਨ। ਅਜਿਹੀ ਦੁਨੀਆਂ ਵਿਚ ਉਹਨਾਂ ਦੀ ਸੁਰਤ ਪਹੁੰਚ ਜਾਂਦੀ ਹੈ, ਉਹਨਾਂ ਦਾ ਧਿਆਨ ਪਹੁੰਚ ਜਾਂਦਾ ਹੈ, ਜਿਥੇ ਜ਼ਮੀਨ ਦੀ ਕਸ਼ਿਸ਼ ਰਹਿੰਦੀ ਹੀ ਨਹੀਂ। ਕਹਿੰਦੇ ਹਨ, ਕਿ ਜ਼ਮੀਨ ਦੀ ਕਸ਼ਿਸ਼ ਦਾ ਆਪਣਾ ਇਕ ਦਾਇਰਾ ਹੈ, ਅਤੇ ਉਸ ਕਸ਼ਿਸ਼ ਦੇ ਦਾਇਰੇ ਤੋਂ ਜਿਹੜੀ ਵਸਤੂ ਉਪਰ ਉਠ ਜਾਏ, ਉਹ ਫਿਰ ਥੱਲੇ ਨਹੀਂ ਆਉਂਦੀ। ਵੇਖਦੇ ਹਾਂ ਅਸੀਂ ਕਿ ਪ੍ਰੈਸ਼ਰ ਦਾ ਮਾਰਿਆ ਹੋਇਆ ਫੁਹਾਰੇ ਦਾ ਪਾਣੀ ਉਪਰ ਉੱਠਦਾ ਹੈ, ਪਰ ਧਰਤੀ ਦੀ ਕਸ਼ਿਸ਼ ਦਾ ਮਾਰਿਆ ਹੋਇਆ ਫਿਰ ਥੱਲੇ ਡਿੱਗਦਾ ਹੈ। ਇਸ ਤਰ੍ਹਾਂ ਕਈ ਦਫ਼ਾ ਮਨੁੱਖ ਜੱਪ ਕਰਕੇ, ਸਤਿਸੰਗ ਕਰਕੇ, ਬਾਣੀ ਦੇ ਪਾਠ ਦੇ ਆਸਰੇ 'ਤੇ, ਮਹਾਂਪੁਰਸ਼ਾਂ ਦੇ ਬੋਲਾਂ ਦੇ ਆਸਰੇ 'ਤੇ ਆਪਣੀ ਸੁਰਤ ਨੂੰ ਉੱਚਾ ਕਰ ਲੈਂਦਾ ਹੈ। ਫਿਰ ਜ਼ਮੀਨ ਦੀ ਖਿੱਚ, ਫਿਰ ਰੰਗ ਰੂਪ ਦੀ ਖਿੱਚ, ਫਿਰ ਧਨ ਸਮਪਦਾ ਦੀ ਖਿੱਚ ਅਤੇ ਇਹ ਸਭ ਕੁਝ ਜ਼ਮੀਨ ਦਾ ਹਿੱਸਾ ਹੈ। ਫਿਰ ਸੁਰਤ ਥੱਲੇ ਆ ਜਾਂਦੀ ਹੈ, ਫਿਰ ਧਿਆਨ ਥੱਲੇ ਆ ਜਾਂਦਾ ਹੈ। ਇਸ ਨੂੰ ਗੁਰਬਾਣੀ ਇੰਝ ਬਿਆਨ ਕਰਦੀ ਹੈ-

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥*

(ਅੰਗ ੮੭੬)

ਕਦੀ ਬੁਲੰਦੀਆਂ ਨੂੰ ਛੂਹ ਲੈਂਦਾ ਹੈ, ਕਦੀ ਇਕ ਦਮ ਧਰਾਤਲ ਹੋ ਜਾਂਦਾ ਹੈ। ਇਸ ਤਰ੍ਹਾਂ ਜੀਵਨ ਭਰ ਚੱਲਦਾ ਰਹਿੰਦਾ ਹੈ ਅਤੇ ਉਸ ਮਹਾਨ ਸੌਗਾਤ ਤੋਂ ਮਨੁੱਖ ਵਾਂਝਾ ਰਹਿ ਜਾਂਦਾ ਹੈ, ਜੋ ਸਾਗਰ, ਜ਼ਮੀਨ, ਪਹਾੜ, ਗ੍ਰਹਿ ਨਛੱਤਰਾਂ ਦੀ ਦੁਨੀਆਂ ਤੋਂ ਪਰ੍ਹੇ ਦੀ ਦੁਨੀਆਂ ਹੈ, ਸ਼ਾਇਦ ਇਸ ਵਾਸਤੇ ਇਸ ਨੂੰ ਪ੍ਰਲੋਕ ਕਹਿੰਦੇ ਹਨ। ਉਹ ਲੋਕ ਜੋ ਸਰੀਰ ਤੋਂ ਪਰ੍ਹੇ ਹੈ, ਉਹ ਲੋਕ ਜੋ ਜ਼ਮੀਨ ਤੋਂ ਪਰ੍ਹੇ ਹੈ, ਉਹ ਲੋਕ ਜੋ ਸਾਗਰ ਤੋਂ ਪਰ੍ਹੇ ਹੈ, ਪ੍ਰਲੋਕ, ਪਰ੍ਹੇ ਦੀ ਦੁਨੀਆਂ, ਆਤਮਾ ਇਸ ਸਭ ਕੁਝ ਤੋਂ ਨਿਆਰੀ ਹੈ, ਨਿਰਲੇਪ ਹੈ। ਜਦ ਕੋਈ ਅੰਤਰਮੁੱਖੀ ਹੁੰਦਾ ਹੈ ਤਾਂ ਆਤਮਾ ਦੀ ਦੁਨੀਆਂ ਦੇ ਮਾਰਗ 'ਤੇ ਚੱਲ ਪੈਂਦਾ ਹੈ ਤੇ ਰਸਤਾ ਵੀ ਸੋਹਣਾ ਹੁੰਦਾ ਹੈ। ਕਹਿੰਦੇ ਹਨ ਕਿ ਜਿਵੇਂ ਕੁਝ ਰਸਤੇ ਬੜੇ ਸਵਾਰੇ ਹੁੰਦੇ ਹਨ, ਸ਼ਿੰਗਾਰੇ ਹੋਏ ਹੁੰਦੇ ਹਨ, ਇਸੇ ਤਰ੍ਹਾਂ ਪ੍ਰਭੂ ਦਾ ਮਾਰਗ ਬੜਾ ਸ਼ਿੰਗਾਰਿਆ ਹੁੰਦਾ ਹੈ। ਅਤੀ ਸੁੰਦਰ, ਅਤੀ ਸੁੰਦਰ ਇਹ ਮਾਰਗ ਹੈ ਅਤੇ ਪ੍ਰਭੂ ਆਪ ਮਹਾਂ ਸੁੰਦਰ ਹੈ। ਤਾਂ ਹੀ ਤੇ ਪ੍ਰਾਚੀਨ ਰਿਸ਼ੀ ਮੁਨੀਆਂ ਨੇ, ਉਸ ਦੇ ਦੈਵੀ ਗੁਣਾਂ ਵਿਚੋਂ ਸੁੰਦਰਤਾ ਨੂੰ ਇਕ ਮੂਲ ਗੁਣ ਮੰਨ ਲਿਆ ਹੈ - ਸਤਿਅਮ ਸ਼ਿਵਮ ਸੁੰਦਰਮ, ਜਿਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇੰਝ ਬਿਆਨ ਕੀਤਾ ਹੈ-

*ਸਤਿ ਸੁਹਾਣੁ ਸਦਾ ਮਨਿ ਚਾਉ॥*

(ਜਪੁ ਜੀ ਸਾਹਿਬ)

ਤੂੰ ਸਤਿ ਹੈਂ, ਤੂੰ ਸੁੰਦਰ ਹੈਂ, ਤੂੰ ਸਦੀਵੀ ਖਿੜਿਆ ਹੋਇਆ ਹੈਂ। ਉਹ ਜੋ ਅਤਿ ਸੁੰਦਰ ਤੇ ਸੁੰਦਰਤਾ ਦਾ ਸੋਮਾ ਹੈ, ਉਹਦਾ ਮਾਰਗ ਵੀ ਅਤੀ ਸੁੰਦਰ ਹੈ। ਜਦ ਕੋਈ ਚੱਲ ਪੈਂਦਾ ਹੈ ਤਾਂ ਪ੍ਰਭੂ ਦੀ ਕਸ਼ਿਸ਼ ਤਾਂ ਹੈ, ਪ੍ਰਭੂ ਦਾ ਮਨ ਮੋਹਣਾ ਸਰੂਪ ਤਾਂ ਹੈ, ਪਰ ਉਸ ਦਾ ਮਾਰਗ ਵੀ ਬੜਾ ਮਨਮੋਹਣਾ ਹੈ। ਇਹੀ ਕਾਰਣ ਹੈ ਕਿ ਇਸ ਮਾਰਗ 'ਤੇ ਚੱਲਣ ਵਾਲੇ ਕਈ ਦਫ਼ਾ ਮਾਰਗ ਦੇ ਵਿਚ ਰੁੱਕ ਜਾਂਦੇ ਹਨ। ਮਾਰਗ ਦੀ ਆਪਣੀ ਕਸ਼ਿਸ਼ ਹੈ। ਜਦ ਕੋਈ ਅੰਤਰਮੁੱਖੀ ਹੁੰਦਾ ਹੈ ਤਾਂ ਇਸ ਪਿੰਡ ਤੋਂ ਜ਼ਰਾ ਪਰੇ ਹੋ ਜਾਂਦਾ ਹੈ। ਇਸ ਪਿੰਡ ਨੂੰ ਆਖਿਆ ਗਿਆ ਹੈ ਅੰਨਮਈ ਕੋਸ਼। ਇਹ ਜੋ ਉਪਰ ਦਾ ਢਾਂਚਾ ਹੈ ਅੰਨਮਈ ਹੈ। ਅੰਨਪਾਣੀ ਦਾ ਪੁਤਲਾ-

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*

(ਅੰਗ ੧੩੮੩)

ਇਸ ਸਰੀਰ ਦੇ ਵਿਚ ਅੰਨ ਪਾਣੀ ਦਾ ਰੱਸ ਹੈ, ਇੰਦਰਿਆਂ ਦਾ ਰੱਸ ਹੈ, ਇਹ ਕਾਰਣ ਹੈ ਕਿ ਕਈ ਇਸ ਪਿੰਡ ਦੇ ਵਿਚ ਹੀ ਰੁੱਕੇ ਰਹਿੰਦੇ ਹਨ। ਇਥੇ ਹੀ ਸਰੀਰ ਵਿਚ ਰੁੱਕ ਜਾਂਦੇ ਹਨ। ਪਰ ਕੌਣ ਦੱਸੇ ਕਿ ਇਹ ਤਾਂ ਇਕੋ ਹੀ ਪਰਤ ਹੈ ਸਰੀਰ ਦੀ। ਇਸ ਦੇ ਅੰਦਰ ਤਾਂ



ਪ੍ਰਾਣਮਈ ਕੋਸ਼ ਵੀ ਹੈ। ਫਿਰ ਇਸ ਤੋਂ ਵੀ ਗਹਿਰਾ ਹੈ ਮਨਮਈ ਕੋਸ਼। ਇਸ ਤੋਂ ਵੀ ਥੱਲੇ ਹੈ ਵਿਗਿਆਨਮਈ ਕੋਸ਼ ਤੇ ਅੰਤਿਮ ਬੁਨਿਆਦੀ ਤੱਲ ਹੈ, ਅਨੰਦਮਈ ਕੋਸ਼। ਸਾਧਨਾ ਕਰਦਿਆਂ ਜਦ ਕੋਈ ਇਸ ਪਿੰਡ ਤੋਂ, ਇਸ ਅਸਥੂਲ ਕਾਇਆ ਤੋਂ, ਇਸ ਅੰਨਮਈ ਕੋਸ਼ ਤੋਂ ਗਹਿਰਾ ਪ੍ਰਵੇਸ਼ ਕਰਦਾ ਹੈ, ਤਾਂ ਇਸ ਤਰ੍ਹਾਂ ਮਨੁੱਖ ਥੋੜਾ ਜਿਹਾ ਹਲਕਾਪਣ ਮਹਿਸੂਸ ਕਰਦਾ ਹੈ। ਜੋ ਦਿਲ ਦਿਮਾਗ਼ 'ਤੇ ਬੋਝ ਬਣਿਆ ਰਹਿੰਦਾ ਸੀ ਚਿੰਤਾਵਾਂ ਦਾ, ਉਹ ਇਕ ਪਾਸੇ ਹੋ ਜਾਂਦਾ ਹੈ।

ਅਕਸਰ ਮਨੁੱਖ ਦੇ ਮਨ ਅਤੇ ਦਿਮਾਗ਼ 'ਤੇ ਜੋ ਬੋਝ ਹੈ, ਉਹ ਹੈ ਭਵਿਸ਼ ਦੀ ਚਿੰਤਾ ਅਤੇ ਭੂਤਕਾਲ ਦੀਆਂ ਯਾਦਾਂ। ਸਿਮਰਤੀ ਭੂਤਕਾਲ ਦੀ ਅਤੇ ਚਿੰਤਾ ਭਵਿੱਸ਼ ਦੀ-

*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*

(ਆਸਾ ਦੀ ਵਾਰ)

ਹੁਣ ਉਤਨਾ ਹੀ ਖਾਂਦਾ ਹੈ, ਉਤਨਾ ਹੀ ਪੀਂਦਾ ਹੈ ਜਿੰਨਾ ਕਿ ਸਰੀਰ ਦੀ ਲੋੜ ਹੈ। ਜੱਪ ਜਾਰੀ ਹੈ। ਪ੍ਰਭੂ ਦੇ ਨਾਮ ਦਾ ਉਚਾਰਣ ਜਾਰੀ ਹੈ। ਜਿਵੇਂ ਗੁਰਬਾਣੀ ਕਹਿੰਦੀ ਹੈ ਕਿ ਜੱਪਦਿਆਂ ਹੀ ਜੱਪਦਿਆਂ ਸੁਰਤ ਨੇ ਹੋਰ ਗਹਿਰਾਈਆਂ ਵਿਚ ਪ੍ਰਵੇਸ਼ ਕਰਨਾ ਹੈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਇਸ ਤਰ੍ਹਾਂ ਦਾ ਜੱਪਣਾ ਜਾਰੀ ਰਹੇ ਅਤੇ ਇਸ ਨੂੰ ਧਿਆਨ-ਪੂਰਵਕ ਸਰਵਨ ਕੀਤਾ ਜਾਏ, ਤਾਂ ਇਸ ਜੱਪ ਦੇ ਆਸਰੇ 'ਤੇ ਧਿਆਨ, ਅੰਨਮਈ ਕੋਸ਼, ਪ੍ਰਾਣ-ਮਈ ਕੋਸ਼ ਤੋਂ ਗਹਿਰਾ ਜਾ ਕੇ ਮੰਨ-ਮਈ ਕੋਸ਼ ਵਿਚ ਜਾ ਪਹੁੰਚਦਾ ਹੈ। ਇਹ ਮਨ ਦੀ ਦੁਨੀਆਂ ਬੜੀ ਅਜੀਬੋ ਗ਼ਰੀਬ ਹੈ। ਇਹ ਇਕ ਐਸਾ ਕਮਰਾ ਹੈ, ਐਸਾ ਘਰ ਹੈ, ਜਿਸ ਵਿਚ ਬਹੁਤ ਕੁਝ ਪਿਆ ਹੈ - ਕਲਾ, ਗਿਆਨ, ਵਿਗਿਆਨ, ਸਾਹਿਤ, ਗੀਤ, ਕਵਿਤਾ ਸਭ ਕੁਝ ਇਥੇ ਹੀ ਪਿਆ ਹੈ। ਜਦ ਅਸੀਂ ਕਹਿੰਦੇ ਹਾਂ ਕਿ ਇਹ ਮਹਾਨ ਸੰਗੀਤਕਾਰ ਹੈ ਤਾਂ ਇਸ ਨੇ ਸੰਗੀਤ ਕਿਥੋਂ ਲੱਭਿਆ ? ਮਨ ਦੀ ਦੁਨੀਆਂ ਵਿਚੋਂ, ਅਤੇ ਜੋ ਅਸੀਂ ਕਹਿ ਦੇਂਦੇ ਹਾਂ ਕਿ ਇਹ ਮਹਾਨ ਸ਼ਾਇਰ ਹੈ, ਮਹਾਨ ਕਵੀ ਹੈ, ਇਹ ਬੁਲੰਦੀਆਂ, ਇਹ ਸ਼ਾਇਰਾਨਾ ਅੰਦਾਜ਼ ਦੀ ਇਹ ਗਹਿਰਾਈ ਇਸ ਨੂੰ ਕਿਥੋਂ ਪ੍ਰਾਪਤ ਹੋਈ ? ਮਨ ਦੀ ਦੁਨੀਆਂ ਵਿਚੋਂ। ਜਦ ਕੋਈ ਇਸ ਕਮਰੇ, ਇਸ ਮਨ ਦੀ ਦੁਨੀਆਂ ਵਿਚ ਪ੍ਰਵੇਸ਼ ਕਰ ਜਾਂਦਾ ਹੈ ਤਾਂ ਪ੍ਰਵੇਸ਼ ਕਰਨ ਦਾ ਹਰ ਇਕ ਦਾ ਕੋਨਾ ਅਲੱਗ ਅਲੱਗ ਹੁੰਦਾ ਹੈ। ਕੋਈ ਇਸ ਤਰ੍ਹਾਂ ਦੇ ਤੱਲ ਤੋਂ ਪ੍ਰਵੇਸ਼ ਕਰਦਾ ਨਿਰਤ ਦੀ ਦੁਨੀਆਂ ਤੋਂ ਬਹੁਤ ਅੱਗੇ ਲੰਘ ਜਾਂਦਾ ਹੈ। ਉਸ ਦਾ ਨਿਰਤ ਸਮਸਤ ਦੁਨੀਆਂ ਨੂੰ ਪ੍ਰਭਾਵਿਤ ਕਰ ਦੇਂਦਾ ਹੈ। ਇਹ ਜੋ ਬਿਸਮਾਦ ਹੋ ਜਾਣਾ ਹੈ ਨਿਰਤ ਨੂੰ ਵੇਖ ਕੇ, ਦਰਅਸਲ ਉਹ ਨਿਰਤ ਮਨ ਦੇ ਉਸ ਕੋਨੇ 'ਤੇ ਬੜਾ ਗਹਿਰਾ ਚਲਾ ਗਿਆ ਹੈ। ਇਸ ਵਾਸਤੇ ਸ਼ਾਇਰ ਦਾ ਹਿਰਦਾ ਵੀ ਤ੍ਰਿਪਤ ਰਹਿੰਦਾ ਹੈ। ਕਵੀ ਦਾ ਹਿਰਦਾ ਬੇਚੈਨ ਰਹਿੰਦਾ ਹੈ, ਕਵਿਤਾ ਤਾਂ ਲੱਭ ਪਈ, ਗਹਿਰਾ ਗਿਆਨ ਫ਼ਲਸਫ਼ਾ ਉਸ ਨੂੰ ਲੱਭ ਪਿਆ ਹੈ, ਪਰ ਜੀਵਨ ਦਾ ਤੱਤ, ਜੀਵਨ ਦਾ ਸਾਰ ਅਜੇ ਉਸ ਨੂੰ ਪ੍ਰਾਪਤ ਨਹੀਂ ਹੋਇਆ। ਇਸ ਵਾਸਤੇ ਵਿਆਕੁਲਤਾ ਦੇਖੀ ਜਾਂਦੀ ਹੈ, ਅਤੇ ਕਿਉਂਕਿ ਕਵੀ,

ਦਾਰਸ਼ਨਿਕ, ਸਾਇੰਟਿਸਟ, ਫ਼ਿਲੋਸਫ਼ਰ ਸਿਆਣਾ ਤਾਂ ਬਹੁਤ ਹੁੰਦਾ ਹੈ ਅਤੇ ਕੋਈ ਜਿੰਨਾ ਸਿਆਣਾ ਹੋ ਜਾਏਗਾ, ਉਤਨਾ ਹੀ ਬੇਚੈਨ ਹੋ ਜਾਏਗਾ। ਕਿਉਂਕਿ ਆਪ ਬੰਦੇ ਨੂੰ ਜੀਵਨ ਦੇ ਸਾਰ ਦਾ ਪਤਾ ਨਹੀਂ ਹੁੰਦਾ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਦਸਮ ਪਿਤਾ ਦੇ ਬੋਲ ਇਸ ਤਰ੍ਹਾਂ ਦਾ ਫੁਰਮਾਣ ਕਰਦੇ ਹਨ ਕਿ ਜਗਤ ਤਮਾਸ਼ਾ ਹੈ, ਖੇਲ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਫੁਰਮਾਣ ਕਰਦੇ ਹਨ-

*ਮੈ ਹੋ ਪਰਮ ਪੁਰਖ ਕੋ ਦਾਸਾ॥*
*ਦੇਖਨ ਆਯੋ ਜਗਤ ਤਮਾਸਾ॥*

ਮੈਂ ਉਸ ਪਰਮ ਪੁਰਖ ਦਾ ਦਾਸ ਹਾਂ। ਤਮਾਸ਼ਾ ਦੇਖਣ ਆਇਆ ਹਾਂ, ਜੋ ਜਗਤ ਦੇ ਵਿਚ ਹੋ ਰਿਹਾ ਹੈ। ਜੋ ਜੰਮ ਰਿਹਾ ਹੈ, ਉਹੀ ਮਰ ਰਿਹਾ ਹੈ। ਜੋ ਖਿੜ ਰਿਹਾ ਹੈ, ਉਹੀ ਮੁਰਝਾ ਰਿਹਾ ਹੈ। ਜੋ ਹੱਸ ਰਿਹਾ ਹੈ, ਉਹੀ ਰੋ ਰਿਹਾ ਹੈ ਅਤੇ ਜੋ ਜਵਾਨ ਹੋ ਰਿਹਾ ਹੈ, ਉਹੀ ਬੁੱਢਾ ਹੋ ਰਿਹਾ ਹੈ। ਜੋ ਤੰਦਰੁਸਤ ਹੈ, ਉਹੀ ਬੀਮਾਰ ਹੋ ਰਿਹਾ ਹੈ। ਇਹ ਤਾਂ ਹੈ ਤਮਾਸ਼ਾ, ਖੇਲ-

*ਆਵਨ ਜਾਨੁ ਇਕੁ ਖੇਲੁ ਬਨਾਇਆ॥*
*ਆਗਿਆਕਾਰੀ ਕੀਨੀ ਮਾਇਆ॥*

(ਅੰਗ ੨੯੪)

ਦੁਨੀਆਂ ਇਕ ਖੇਲ ਹੈ, ਦੁਨੀਆਂ ਇਕ ਤਮਾਸ਼ਾ ਹੈ।

ਇਸ ਦੇਸ਼ ਦੇ ਵਿਚ ਆਦਿਕਾਲ ਤੋਂ ਸਿੱਧਾਂ ਦੀ ਆਪਣੀ ਦੁਨੀਆਂ ਰਹੀ ਹੈ। ਆਪਣਾ ਵਜੂਦ ਰਿਹਾ ਹੈ। ਆਪਣੀ ਹੋਂਦ ਰਹੀ ਹੈ ਅਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਬਾਕਾਇਦਾ ਇਕ ਐਸੀ ਬਾਣੀ ਹੈ, ਜਿਸ ਬਾਣੀ ਦਾ ਨਾਮ ਹੈ ਸਿਧ ਗੋਸਟ। ਗੁਰੂ ਨਾਨਕ ਅਤੇ ਸਿਧਾਂ ਦੀ ਗੋਸ਼ਟੀ। ਸਿਧ ਕਿਸ ਨੂੰ ਕਹਿੰਦੇ ਹਨ, ਜੋ ਗਿਆਨ ਵਿਗਿਆਨ ਦੀ ਦੁਨੀਆਂ ਤੋਂ ਅੱਗੇ ਲੰਘਦਾ ਹੈ। ਜੱਪ ਦੁਆਰਾ ਕੁਝ ਸ਼ਕਤੀਆਂ ਉਸ ਦਾ ਸਵਾਗਤ ਕਰਦੀਆਂ ਹਨ। ਇਸ ਤਰ੍ਹਾਂ ਵਿਗਿਆਨਮਈ ਕੋਸ਼ ਵਿਚ ਪ੍ਰਵੇਸ਼ ਕਰਦਿਆਂ, ਸਿਧੀਆਂ ਸਵਾਗਤ ਕਰਦੀਆਂ ਹਨ। ਕਰਾਮਾਤਾਂ ਸਵਾਗਤ ਕਰਦੀਆਂ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਲ ਅਨੰਤ ਸੂਫ਼ੀ ਫ਼ਕੀਰਾਂ, ਤੱਤ ਬੇਤਾ ਬ੍ਰਾਹਮਣਾਂ, ਸੰਤਾਂ, ਸਾਧੂਆਂ, ਸਮਾਜ ਦੇ ਵੱਡੇ ਵੱਡੇ ਰਾਜਨੈਤਿਕ ਲੋਕਾਂ ਨਾਲ ਗੋਸ਼ਟੀ ਹੋਈ। ਉਹਨਾਂ ਵਿਚੋਂ ਇਕ ਮਹਾਨ ਗੋਸ਼ਟੀ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਿਧ ਗੋਸ਼ਟ। ਸਤਿਗੁਰੂ ਜਦੋਂ ਸੁਮੇਰ ਪਰਬਤ 'ਤੇ ਪਹੁੰਚੇ ਹਨ, ਤਾਂ ਸਿੱਧਾਂ ਨੇ ਆਪ ਦੀਆਂ ਦਲੀਲਾਂ, ਆਪ ਦੇ ਪ੍ਰਮਾਣ, ਆਪ ਜੀ ਦੇ ਵਿਚਾਰ ਸਰਵਨ ਕੀਤੇ। ਵਿਚਾਰਾਂ ਨੂੰ ਸੁਣ ਕੇ ਅਤੇ ਵਿਚਾਰਾਂ ਨੂੰ ਸਪੱਸ਼ਟ ਕਰਨ ਲਈ, ਜੋ ਦਲੀਲਾਂ, ਜੋ ਉਦਾਹਰਣ, ਜੋ ਪ੍ਰਮਾਣ, ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿੱਧਾਂ ਦੇ ਸਾਹਮਣੇ ਰੱਖੇ, ਸਿੱਧ

ਪ੍ਰਭਾਵਿਤ ਹੋਏ। ਉਹਨਾਂ ਦੀ ਜਿਹੜੀ ਆਪਣੀ ਸੋਚਣੀ ਸੀ, ਉਹ ਕਿਸੇ ਹੋਰ ਦਿਸ਼ਾ ਵਿਚ ਗਮਨ ਹੋ ਗਈ। ਭਾਈ ਗੁਰਦਾਸ ਜੀ ਇਸ ਨੂੰ ਲਿਖਦੇ ਹਨ-

*ਸ਼ਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ॥*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ॥*

ਇਹ ਤਾਂ ਐਸਾ ਜੋਗੀ ਹੈ, ਇਸ ਨੂੰ ਜੇ ਕਿਧਰੇ ਆਪਣੇ ਵਿਚ ਸ਼ਾਮਿਲ ਕਰ ਲਈਏ, ਤਾਂ ਇਹ ਸਾਡੇ ਪੰਥ ਨੂੰ ਚਾਰ ਚੰਨ ਲਾ ਦੇਵੇਗਾ। ਕਿਉਂ ? ਇਸ ਦੇ ਕੋਲ ਦਲੀਲਾਂ ਹਨ, ਇਸ ਦੇ ਕੋਲ ਪ੍ਰਮਾਣ ਹਨ, ਇਸ ਨੂੰ ਕਹਿਣ ਦਾ ਢੰਗ ਹੈ, ਅਤੇ ਇਹ ਦੇਸ਼ ਵਿਦੇਸ਼ ਦੀਆਂ ਤਮਾਮ ਭਾਸ਼ਾਵਾਂ ਸਮਝਦਾ ਹੈ, ਕਹਿ ਸਕਦਾ ਹੈ। ਇਸ ਵਾਸਤੇ ਇਸ ਤਰ੍ਹਾਂ ਦਾ ਮਨੁੱਖ ਜੇ ਕਿੱਧਰੇ ਸਾਡੇ ਮੱਤ ਦਾ ਪ੍ਰਚਾਰਿਕ ਹੋ ਜਾਏ ਤਾਂ ਸਾਡੇ ਪੰਥ ਨੂੰ ਚਾਰ-ਚੰਨ ਲੱਗ ਜਾਣਗੇ।

*ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ॥*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ॥*

(ਵਾਰ ੧, ਪਉੜੀ ੩੧)

ਜੋਗੀਆਂ ਦੇ ਟੋਲੇ ਦੇ ਮੁਖੀ ਜੋਗੀ ਭੰਗਰਨਾਥ ਨੇ ਥੋੜੀ ਜਿਹੀ ਧੌਂਸ ਦਿਖਾਈ। ਇਕ ਗ੍ਰਹਿਸਤੀ ਆਦਮੀ, ਬਾਲ ਬੱਚੇਦਾਰ ਆਦਮੀ, ਏਨਾ ਮਹਾਨ ਦਾਰਸ਼ਨਿਕ ਗਿਆਨੀ ਤੇ ਏਨੀ ਉੱਚੀ ਤੇ ਸੁੱਚੀ ਪ੍ਰਮਾਤਮਾ ਦੀ ਗੱਲ ਕਹਿਣ ਵਾਲਾ, ਤੇ ਭਾਈ ਸਾਹਿਬ ਕਹਿੰਦੇ ਹਨ ਕਿ ਜਿਥੇ ਵਿਚਾਰਾਂ ਤੋਂ ਪ੍ਰਭਾਵਿਤ ਹਨ, ਉਥੇ ਈਰਖਾ ਵੀ ਪੈਦਾ ਹੁੰਦੀ ਹੈ। ਜਲਨ ਨੇ ਵੀ ਜਨਮ ਲਿਆ। ਇਸ ਤਰ੍ਹਾਂ ਭਾਈ ਗੁਰਦਾਸ ਜੀ ਇੰਝ ਬਿਆਨ ਕਰਦੇ ਹਨ-

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।*
*ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥*

(ਵਾਰ ੧, ਪਉੜੀ ੪੦)

ਐ ਗੁਰੂ ਨਾਨਕ ! ਤੁਹਾਡਾ ਜੀਵਨ ਤਾਂ ਦੁੱਧ ਦੀ ਤਰ੍ਹਾਂ ਸੀ। ਤੁਸੀਂ ਤਾਂ ਦੁੱਧ ਸਉ। ਪਰ ਤੁਸੀਂ ਇਸ ਦੁੱਧ ਵਿਚ ਕਾਂਜੀ ਨੂੰ ਕਿਉਂ ਪਾਇਆ ? ਕਾਂਜੀ ਕੀ ? ਤੁਸੀਂ ਗ੍ਰਹਿਸਤੀ ਬਾਲ-ਬੱਚੇਦਾਰ ਕਿਉਂ ਬਣੇ ? ਤੁਸੀਂ ਵਿਆਹ ਕਿਉਂ ਕਰਾਇਆ ?

*ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।*
*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।*

ਤੁਹਾਡੇ ਜੀਵਨ ਦਾ ਦੁੱਧ ਫਿਟ ਗਿਆ ਹੈ। ਇਹਨੂੰ ਰਿੜਕਿਆਂ ਹੁਣ ਤੱਤ ਮਈ ਨਾਮ ਪ੍ਰਭੂ ਦਾ ਜੋ ਮੱਖਣ ਦੀ ਤਰ੍ਹਾਂ ਹੈ, ਇਹ ਨਹੀਂ ਪ੍ਰਾਪਤ ਹੋਣਾ। ਤੁਸੀਂ ਭਰੱਸ਼ਟ ਹੋ ਗਏ ਹੋ। ਸਤਿਗੁਰੂ ਦਾ ਜਵਾਬ ਸੀ-

*ਨਾਨਕ ਆਖੇ 'ਭੰਗਰਿਨਾਥ ! ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਹੀ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨੁ ਦਿਤੇ ਕਛੁ ਹਥਿ ਨ ਆਈ॥ ੪੦॥*

(ਵਾਰ ੧, ਪਉੜੀ ੪੦)

ਕਮਾਲ ਹੈ, ਜਿਨ੍ਹਾਂ ਨੂੰ ਤੁਸੀਂ ਕਾਂਜੀ ਕਹਿੰਦੇ ਹੋ, ਜਿਨ੍ਹਾਂ ਨੂੰ ਤੁਸੀਂ ਭਰੱਸ਼ਟ ਕਹਿੰਦੇ ਹੋ, ਇਹੀ ਭਰੱਸ਼ਟ ਲੋਗ ਤੁਹਾਡੀਆਂ ਲੋੜਾਂ ਦੀ ਪੂਰਤੀ ਕਰਦੇ ਹਨ। ਤੁਹਾਡੇ ਲਈ ਬਸਤਰ, ਤੁਹਾਡੇ ਲਈ ਭੋਜਨ, ਤੁਹਾਡੇ ਲਈ ਹੋਰ ਸਾਜ਼ੋ ਸਾਮਾਨ ਇਹੀ ਮੁਹੱਈਆ ਕਰਦੇ ਹਨ। ਜੇ ਇਹ ਭਰੱਸ਼ਟ ਹਨ ਤਾਂ ਇਹਨਾਂ ਦੇ ਬੂਹੇ 'ਤੇ ਜਾਣ ਦੀ ਕੋਈ ਲੋੜ ਨਹੀਂ। ਤੁਸੀਂ ਤਾਂ ਭਿਖਸ਼ਾ ਇਹਨਾਂ ਦੇ ਦੁਆਰ 'ਤੇ ਜਾ ਕੇ ਮੰਗਦੇ ਹੋ। ਘਰ ਘਰ ਇਹਨਾਂ ਦੇ ਬੂਹੇ 'ਤੇ ਜਾ ਕੇ ਹੀ ਅਲਖ ਜਗਾਉਂਦੇ ਹੋ। ਸਤਿਗੁਰੂ ਦਾ ਇਹ ਜਵਾਬ ਸੁਣ ਕੇ ਜੋਗੀ ਖ਼ਾਮੋਸ਼ ਤਾਂ ਹੋਏ, ਪਰ ਮਨ ਵਿਚੋਂ ਭੜਾਸ ਨਹੀਂ ਗਈ। ਸਿਆਣਾ ਪੁਰਸ਼ ਹੈ। ਵਿਚਾਰਿਕ ਹੈ, ਦਾਰਸ਼ਨਿਕ ਹੈ, ਇਸ ਨੂੰ ਆਪਣਾ ਚੇਲਾ ਕਿਸ ਤਰ੍ਹਾਂ ਬਣਾਈਏ। ਹੁਣ ਇਸ ਦੇ ਉੱਤੇ ਪ੍ਰਭਾਵ ਪਾਉਣਾ ਲਾਜ਼ਮੀ ਹੈ। ਇਸ ਤਰ੍ਹਾਂ ਜੋਗੀ ਸੋਚਦੇ ਹਨ, ਤਾਂ ਚਰਪਟ ਨੇ ਇਹ ਸੋਚਿਆ ਕਿ ਆਪਣੀ ਕੋਈ ਕਰਾਮਾਤ ਦਿਖਾਈਏ। ਹੁਣ ਸਿੱਧ ਗੁਰੂ ਜੀ ਨੂੰ ਸਿਧੀ ਦਿਖਾ ਕੇ ਮੁਤਾਸਿਰ ਕਰਨਾ ਚਾਹੁੰਦੇ ਹਨ। ਜਿਸ ਦੀ ਸੋਚਣੀ ਜਿਸ ਦੀ ਵਿਚਾਰਧਾਰਾ ਇਹ ਹੈ-

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਅੰਗ ੧੪)

ਵੇਸ ਧਾਰ ਕੇ ਜੋਗੀਆਂ ਨੇ, ਵੇਸ ਧਾਰ ਕੇ ਅਭਿਆਸੀਆਂ ਨੇ, ਕਰਾਮਾਤ ਨੂੰ, ਸਿਧੀਆਂ ਨੂੰ ਮੰਜ਼ਿਲ ਸਮਝ ਲਿਆ। ਸਵਾਗਤ ਤਾਂ ਕਰਨਗੀਆਂ, ਪ੍ਰਾਪਤ ਤਾਂ ਹੋਣਗੀਆਂ ਅਤੇ ਇਹਨਾਂ ਦਾ ਆਪਣਾ ਉਪਯੋਗ ਵੀ ਹੈ ਜੇਕਰ ਸਹੀ ਢੰਗ ਨਾਲ ਕੀਤਾ ਜਾਏ, ਪਰ ਇਹ ਮੰਜ਼ਿਲ ਨਹੀਂ, ਇਹ ਟਿਕਾਣਾ ਨਹੀਂ।

*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।*

ਜੋਗੀਆਂ ਦੇ ਮੁੱਖੀ ਨੇ ਗੁਰੂ ਨਾਨਕ ਨੂੰ ਖਪਰ ਫੜਾਇਆ ਤੇ ਗੁਰੂ ਨਾਨਕ ਨੂੰ ਬਾਲਾ ਕਹਿੰਦੇ ਹਨ, ਬੱਚਾ ਕਹਿੰਦੇ ਹਨ, ਕਿਉਂਕਿ ਸਿੱਧ ਪ੍ਰਾਣਾਯਾਮ ਦੀ ਸਾਧਨਾ ਨਾਲ ਆਪਣੀ ਆਯੂ ਨੂੰ ਬਹੁਤ ਵਧਾ ਬੈਠੇ ਸਨ। ਬੜੀ ਵੱਡੀ ਇਹਨਾਂ ਦੀ ਆਯੂ ਸੀ। ਕੋਈ 400 ਵਰ੍ਹੇ ਦਾ, ਕੋਈ 300 ਵਰ੍ਹੇ ਦਾ, ਕੋਈ 800 ਵਰ੍ਹੇ ਦਾ। ਗੁਰੂ ਨਾਨਕ ਦੇ ਸਮੇਂ ਵਿਚ ਰਾਜ ਜੋਗੀ ਭਰਥਰੀ



ਵੀ ਮੌਜੂਦ ਸੀ। ਸਿੱਧ ਜਿਨ੍ਹਾਂ ਨੂੰ ਕਰਾਮਾਤਾਂ ਦੀ ਪ੍ਰਾਪਤੀ ਹੋ ਗਈ, ਇਹ ਸਿੱਧ ਗੁਰੂ ਨਾਨਕ ਨੂੰ ਆਪਣੀਆਂ ਕਰਾਮਾਤਾਂ ਦਿਖਾ ਕੇ, ਪ੍ਰਭਾਵਿਤ ਕਰਨਾ ਚਾਹੁੰਦੇ ਹਨ ਤੇ ਗੁਰੂ ਨਾਨਕ ਨੂੰ ਬਾਲਾ ਕਹਿੰਦੇ ਹਨ, ਬੱਚਾ ਕਹਿੰਦੇ ਹਨ। ਕਿਥੇ 23-24 ਸਾਲ ਦੀ ਉਮਰ ਦਾ ਗਭਰੂ, ਕਿਥੇ 500 ਸਾਲ ਦੇ ਸਿੱਧ, ਕਿਥੇ 600 ਸਾਲ ਦੇ ਸਿੱਧ। ਗੁਰੂ ਨਾਨਕ ਉਹਨਾਂ ਦੇ ਸਾਹਮਣੇ ਬੱਚਾ ਹੀ ਸੀ। ਇਸ ਕਰਕੇ ਉਹ ਬਾਲਾ ਕਰਕੇ ਬੁਲਾਉਂਦੇ ਹਨ-

*ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਇਹ ਲੇਵੈ ਬਾਲਾ।*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।*
*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।*

ਨਾਥ ਨੇ ਖਪਰ ਦੇ ਦਿੱਤਾ ਅਤੇ ਕਿਹਾ ਕਿ ਜਾਉ ਸਾਹਮਣੇ ਸਰੋਵਰ ਤੋਂ ਪਾਣੀ ਭਰ ਲਿਆਉ। ਸਾਨੂੰ ਪਿਆਸ ਲੱਗੀ ਹੈ। ਪਾਣੀ ਚਾਹੀਦਾ ਹੈ। ਇਸ ਤਰ੍ਹਾਂ ਦਾ ਹੁਕਮ ਮਨੁੱਖ ਉਸ 'ਤੇ ਹੀ ਕਰ ਸਕਦਾ ਹੈ ਜਿਸ ਨੂੰ ਉਹ ਆਪਣੇ ਨਾਲੋਂ ਛੋਟਾ ਸਮਝਦਾ ਹੈ, ਬੱਚਾ ਸਮਝਦਾ ਹੈ ਤੇ ਖ਼ੁਦ ਬਜ਼ੁਰਗ ਹੋਵੇ, ਤੇ ਵਾਕਿਆ ਹੀ ਸਰੀਰਕ ਰੂਪ ਵਿਚ ਗੁਰੂ ਨਾਨਕ ਬੱਚੇ ਹੀ ਸਨ। ਪਰ ਗੁਰੂ ਨਾਨਕ ਦੀ ਨਿਮਰਤਾ, ਗੁਰੂ ਨਾਨਕ ਦੀ ਨਿਰਮਾਨਤਾ, ਆਪ ਨੇ ਖਪਰ ਚੁੱਕ ਲਿਆ ਤੇ ਹੱਥ ਜੋੜ ਕੇ ਕਿਹਾ, ਨਾਥ ਜੀ, ਪਾਣੀ ਭਰ ਲਿਆਉਂਦਾ ਹਾਂ। ਪਿਆਸ ਲੱਗੀ ਹੈ। ਤੁਹਾਨੂੰ ਪਾਣੀ ਚਾਹੀਦਾ ਹੈ। ਜਿਸ ਸਰੋਵਰ ਦੀ ਤਰਫ਼ ਸਿੱਧਾਂ ਨੇ ਇਸ਼ਾਰਾ ਕੀਤਾ, ਗੁਰੂ ਉਸੇ ਸਰੋਵਰ ਦੀ ਤਰਫ਼ ਚੱਲੇ ਗਏ। ਪਰ ਜਿਵੇਂ ਹੀ ਸਰੋਵਰ ਦੇ ਕੋਲ ਆਏ; ਭਾਈ ਗੁਰਦਾਸ ਜੀ ਲਿਖਦੇ ਹਨ-

*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।*

ਜਦੋਂ ਆਏ ਤੇ ਕੀ ਦੇਖਿਆ ਕਿ ਪਾਣੀ ਤੇ ਨਹੀਂ ਹੈ, ਰਤਨ ਪਏ ਹਨ, ਹੀਰੇ ਪਏ ਹਨ, ਜਵਾਹਰਾਤ ਪਏ ਹਨ, ਨੀਲਮ ਪਏ ਹਨ, ਮੂੰਗੇ ਪਏ ਹਨ, ਮੋਤੀ ਪਏ ਹਨ। ਅਨੰਤ ਤਰ੍ਹਾਂ ਦੇ ਰਤਨਾਂ ਨਾਲ ਸਰੋਵਰ ਭਰਿਆ ਪਿਆ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਸੋਚਣੀ, ਤੇ ਉਹਨਾਂ ਦਾ ਜੀਵਨ, ਆਪ ਇਕ ਦਮ ਵਾਪਸ ਆਏ। ਖਪਰ ਨਾਥ ਦੇ ਅੱਗੇ ਰੱਖਿਆ-

*ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।*

ਨਾਥ ਜੀ ! ਤੁਸੀਂ ਤਾਂ ਤਿੰਨ ਲੋਕਾਂ ਦੀ ਗੱਲ ਸੁਣਾਉਂਦੇ ਹੋ। ਤੁਸੀਂ ਤੇ ਪਤਾਲ ਦੀ ਗੱਲ ਵੀ ਕਰਦੇ ਸੀ, ਪਰ ਤੁਹਾਨੂੰ ਤੇ ਏਨਾ ਵੀ ਪਤਾ ਨਹੀਂ ਕਿ ਸਾਹਮਣੇ ਸਰੋਵਰ ਵਿਚ ਪਾਣੀ ਨਹੀਂ ਹੈ। ਇਹ ਖਪਰ ਲਉ ਆਪਣਾ ਤੇ ਕਿਸੇ ਹੋਰ ਜਗ੍ਹਾ ਬਾਰੇ ਮੈਨੂੰ ਦੱਸੋ, ਉਥੋਂ ਮੈਂ ਪਾਣੀ ਲੈ ਆਵਾਂ। ਇਸ ਸਰੋਵਰ ਵਿਚ ਤਾਂ ਪਾਣੀ ਨਹੀਂ। ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ-

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।*

(ਵਾਰ ੧, ਪਉੜੀ ੩੧)

ਪ੍ਰਭੂ ਮਾਰਗ ਦਾ ਸਿਧੀ ਵੀ ਐਸਾ ਸੀਗਾਰ ਹੈ। ਜਿਵੇਂ ਕਿ ਖਾਣ-ਪਾਣ, ਪਰ ਇਸ ਸੀਗਾਰ ਦੀ ਕੋਈ ਪ੍ਰਕਰਮਾ ਕਰਨ ਲੱਗ ਪਵੇ, ਤੇ ਰੁੱਕ ਜਾਏ ਤਾਂ ਉਹ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਖਾਣੇ-ਪੀਣੇ ਦਾ ਆਪਣਾ ਇਕ ਉਪਯੋਗ ਹੈ, ਲੋੜ ਹੈ, ਬੇਫ਼ਿਕਰੀਆਂ ਦੀ ਆਪਣੀ ਦੁਨੀਆਂ ਹੈ ਅਤੇ ਇਸ ਦੀ ਇਕ ਲੋੜ ਹੈ। ਸਤਿਗੁਰੂ ਕੋਲ ਜੁਗਤੀ ਦੀ ਕਮਾਨ ਹੈ ਜਿਹਦੇ ਵਿਚ ਅਨੇਕਾਂ ਪ੍ਰਮਾਣਾਂ ਦੇ ਤੀਰ ਹਨ। ਅਨੇਕਾਂ ਦਲੀਲਾਂ ਦੇ ਤੀਰ ਹਨ। ਵੱਖ ਵੱਖ ਉਦਾਹਰਣ ਤੇ ਪ੍ਰਮਾਣ ਦੇ ਦੇ ਕੇ, ਜੁਗਤੀ ਦੇ ਨਾਲ ਵਰਤੋਂ ਕਰਕੇ, ਅਗਲੇ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ, ਪਰ ਅਗਲਾ ਦਲੀਲਾਂ ਤੋਂ, ਪ੍ਰਮਾਣਾਂ ਤੋਂ ਮੁਤਾਸਿਰ ਨਹੀਂ ਹੋਇਆ। ਗਿਆਨ ਤੋਂ ਪ੍ਰਭਾਵਿਤ ਨਹੀਂ ਹੋਇਆ। ਪ੍ਰੇਮਾ ਭਗਤੀ ਦੇ ਅੱਗੇ ਵੀ ਨਹੀਂ ਝੁਕਿਆ ਤਾਂ ਫਿਰ ਗੁਰੂ ਨਾਨਕ ਆਪਣਾ ਆਖ਼ਰੀ ਹਥਿਆਰ ਉਸ ਦੇ ਅੱਗੇ ਕਰਦੇ ਹਨ। ਫਿਰ ਗੁਰੂ ਨਾਨਕ ਸਿਧੀ ਦੀ ਕਰਾਮਾਤ ਦੀ ਤੋਪ ਨੂੰ ਅੱਗੇ ਕਰਦੇ ਹਨ-

*ਫਿਰਿਆ ਮਕਾ ਕਲਾ ਦਿਖਾਵੇ।*

ਫਿਰ ਕਲਾ ਦਿਖਾਉਂਦੇ ਹਨ। ਸਿਧੀ ਦਿਖਾਂਦੇ ਹਨ। ਫਿਰ ਕੌੜੇ ਰੀਠੇ ਨੂੰ ਮਿੱਠਾ ਕਰਦੇ ਹਨ, ਤਾਂਕਿ ਦੂਸਰਾ ਇਸ ਮਿਠਾਸ ਤੋਂ ਪ੍ਰਭਾਵਿਤ ਹੋਵੇ। ਫਿਰ ਪੱਥਰ ਵਿਚ ਪੰਜਾ ਲਾ ਕੇ ਮੋਮ ਕਰਦੇ ਹਨ ਤਾਂਕਿ ਅਗਲਿਆਂ ਦੇ ਪੱਥਰ ਦਿਲ ਮੋਮ ਹੋ ਜਾਣ। ਪੰਜਾ ਸਾਹਿਬ, ਮਿੱਠੇ ਰੇਠੇ ਅੱਜ ਦੀ ਪ੍ਰਤੱਖਸ਼ ਰੂਪ ਵਿਚ ਨਿਸ਼ਾਨੀ ਹੈ। ਇਸ ਜ਼ਮੀਨ 'ਤੇ ਮੌਜੂਦ ਹੈ ਪੰਜਾ ਸਾਹਿਬ, ਰੇਠਾ ਸਾਹਿਬ ਲੇਕਿਨ ਸਿੱਧੀ ਦਾ ਉਪਯੋਗ ਕੇਵਲ ਪ੍ਰਮਾਤਮਾ ਨਾਲ ਜੋੜਨ ਲਈ, ਕੇਵਲ ਪ੍ਰਮਾਤਮਾ ਦੀ ਸ਼ਕਤੀ ਤੋਂ ਮੁਤਾਸਿਰ ਕਰਨ ਲਈ, ਆਪਣੀ ਪੂਜਾ ਪ੍ਰਤਿਸ਼ਠਾ ਲਈ ਨਹੀਂ, ਤੇ ਕਈ ਇਥੇ ਹੀ ਰੁੱਕ ਜਾਂਦੇ ਹਨ, ਕਿਉਂਕਿ ਸਿਧੀ ਕਰਕੇ ਪੂਜਾ ਪ੍ਰਤਿੱਸ਼ਠਾ ਬਹੁਤ ਹੋ ਜਾਂਦੀ ਹੈ, ਪਰ ਕੁਝ ਵਡਭਾਗੀ ਇਸ ਤਰ੍ਹਾਂ ਦੇ ਹਨ ਕਿ ਇਸ ਤੋਂ ਅਗਾਂਹ ਚਲੇ ਜਾਂਦੇ ਹਨ ਅਤੇ ਅਗਾਂਹ ਜਾਣਾ ਇਕ ਛਾਲ ਮਾਰਨੀ ਹੈ ਤੇ ਉਹ ਛਲਾਂਗ ਲਗਾਉਂਦੇ ਹਨ। ਜਿਵੇਂ ਹੀ ਛਲਾਂਗ ਮਾਰਦੇ ਹਨ, ਉਹ ਪ੍ਰਮਾਤਮਾ ਦੇ ਸਾਗਰ ਵਿਚ ਡੁਬਕੀ ਲਗਾਂਦੇ ਹਨ, ਤੇ ਐਸੀ ਡੁਬਕੀ ਲਾਉਂਦੇ ਹਨ, ਕਿ ਸਾਗਰ ਦਾ ਹੀ ਰੂਪ ਹੋ ਜਾਂਦੇ ਹਨ। ਪ੍ਰਮਾਤਮਾ ਦਾ ਹੀ ਰੂਪ ਹੋ ਜਾਂਦੇ ਹਨ। ਜਿਸ ਨੂੰ ਗੁਰੂ ਤੇਗ ਬਹਾਦਰ ਸਾਹਿਬ ਇੰਝ ਫੁਰਮਾਉਂਦੇ ਹਨ-

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਇਸ ਨੂੰ ਕਬੀਰ ਜੀ ਨੇ ਇੰਝ ਕਿਹਾ ਹੈ-



*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਇਸ ਤਰ੍ਹਾਂ ਦਾ ਪੁਰਸ਼ ਪ੍ਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ। ਈਸ਼ਵਰ ਦਾ ਹੀ ਰੂਪ ਹੋ ਜਾਂਦਾ ਹੈ-

*ਨਾਮੇ ਨਾਰਾਇਨ ਨਾਹੀ ਭੇਦੁ॥*

(ਅੰਗ ੧੧੬੬)

*ਰਾਮ ਕਬੀਰਾ ਏਕ ਭਏ ਹੈ*

(ਅੰਗ ੯੬੯)

ਜਿਵੇਂ ਪ੍ਰਮਾਤਮਾ ਅਕੱਥ ਹੈ, ਕਥਨੀ ਤੋਂ ਪਰ੍ਹੇ ਹੈ, ਇਸ ਤਰ੍ਹਾਂ ਦਾ ਪੁਰਸ਼ ਵੀ ਅਕੱਥ ਹੋ ਜਾਂਦਾ ਹੈ ਤੇ ਉਸ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ-

*ਸਾਧ ਕੀ ਮਹਿਮਾ ਬੇਦ ਨ ਜਾਨਹਿ॥*
*ਜੇਤਾ ਸੁਨਹਿ ਤੇਤਾ ਬਖਿਆਨਹਿ॥*

(ਸੁਖਮਨੀ ਸਾਹਿਬ)

ਇਸ ਤਰ੍ਹਾਂ ਦੇ ਪ੍ਰਭੂ ਵਿਚ ਲੀਨ ਪੁਰਖ ਦੀ ਮਹਿਮਾ ਅਗਮ-ਅਪਾਰ ਹੈ। ਇੰਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

***

# ਅੰਮ੍ਰਿਤ ਵੇਲਾ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*
*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥* Vol-5

(ਅੰਗ ੭੩੪)

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

(ਜਪੁ ਜੀ ਸਾਹਿਬ)

ਗੁਰੂ ਰੂਪ ਸਾਧ ਸੰਗਤ ਜੀਉ ! ਫਤਹਿ ਪ੍ਰਵਾਨ ਕਰਨੀ
ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ, ਅੰਮ੍ਰਿਤ ਵੇਲੇ ਦੀ ਆਪਣੀ ਮਹਾਨਤਾ, ਆਪਣੇ ਬੋਲਾਂ ਵਿਚ, ਆਪਣੇ ਸ਼ਬਦਾਂ ਵਿਚ ਦਰਸਾਈ ਹੈ। ਦਰਅਸਲ ਦੇਖਿਆ ਜਾਏ ਤਾਂ ਪ੍ਰਕਿਰਤੀ ਨੇ ਸਾਡੇ ਸਰੀਰ ਦੀ ਇਹ ਸਿਰਜਣਾ ਕੀਤੀ ਹੈ। ਮੌਸਮੇ ਫ਼ਿਜ਼ਾਂ ਵਿਚ ਚਾਰੋਂ ਪਾਸੇ ਪ੍ਰਕਿਰਤੀ ਮੰਡਲ ਉਦਾਸ ਦਿਖਾਈ ਦੇ ਰਿਹਾ ਹੈ। ਇਹਦੇ ਵਿਚ ਰੁੱਤ ਦਾ, ਵਕਤ ਦਾ, ਆਪਣਾ ਪ੍ਰਭਾਵ ਹੈ। ਝੜ ਰਹੇ ਹਨ ਪੱਤੇ ਅਤੇ ਚੱਲ ਰਹੀਆਂ ਹਨ ਹਵਾਵਾਂ। ਡੋਲਦੀਆਂ ਹੋਈਆਂ ਸ਼ਾਖ਼ਾਵਾਂ ਆਪਣਾ ਸ਼ਿੰਗਾਰ ਬਦਲਦੀਆਂ ਹਨ। ਉਦਾਸ ਦਿਖਾਈ ਦੇ ਰਹੀਆਂ ਹਨ। ਹੂ-ਬ-ਹੂ ਮਨੁੱਖ ਦੇ ਮਨ ਦੀ ਪ੍ਰਕਿਰਤੀ ਵੀ ਕੁਝ ਇਸ ਤਰ੍ਹਾਂ ਦੀ ਹੈ ਜੋ ਵੇਖਣ ਨੂੰ ਮਿਲਦੀ ਹੈ ਜ਼ੱਰਾ ਜ਼ੱਰਾ, ਪੱਤਾ ਪੱਤਾ ਖਿੜਿਆ ਹੋਇਆ ਹੈ। ਮੌਸਮੇ ਬਹਾਰ ਹੈ। ਧਰਤੀ ਨੇ ਮਾਨੋ ਬੜਾ ਸੁੰਦਰ ਸ਼ਿੰਗਾਰ ਕੀਤਾ ਹੋਇਆ ਹੈ। ਕਿਧਰੇ ਪੀਲੇ ਰੰਗ ਦਾ, ਕਿਧਰੇ ਗੁਲਾਬੀ ਰੰਗ ਦਾ, ਕਿਧਰੇ ਚਿੱਟੇ ਰੰਗ ਦਾ, ਇਸ ਦਾ ਸੁੰਦਰ ਸ਼ਿੰਗਾਰ-ਮਈ ਬਸਤਰ ਹੈ। ਧਰਤ ਦਾ ਚੱਪਾ ਚੱਪਾ ਸੁਹਾਵਣਾ ਹੋ ਜਾਂਦਾ ਹੈ। ਇਹ ਮੌਸਮੇ ਬਹਾਰ ਮਨੁੱਖ ਦੇ ਮਨ ਦੇ ਉੱਤੇ ਵੀ ਆਪਣਾ ਇਕ ਖ਼ਾਸ ਅਸਰ ਪਾਉਂਦਾ ਹੈ। ਗਰਮੀ ਦੀ ਰੁੱਤ ਆ ਗਈ ਹੈ ਤਾਂ ਮਨ ਦੀ ਹਾਲਤ ਕੁਝ ਹੋਰ ਹੋ ਗਈ ਹੈ। ਠੰਡ



ਆ ਗਈ ਹੈ ਤਾਂ ਸਰੀਰ ਠਿਠੁਰ ਰਿਹਾ ਹੈ। ਰੁੱਤ ਅਤੇ ਸਮੇਂ ਤੋਂ ਮਨ ਪ੍ਰਭਾਵਿਤ ਹੈ, ਤਨ ਪ੍ਰਭਾਵਿਤ ਹੈ। ਸਰਦੀ ਆ ਗਈ ਹੈ ਤਾਂ ਸਾਨੂੰ ਕੱਪੜੇ ਬਦਲਣੇ ਪੈਂਦੇ ਹਨ। ਮੋਟੇ ਕੱਪੜੇ, ਗਰਮ ਕੱਪੜੇ ਲੱਭਣੇ ਪੈਂਦੇ ਹਨ ਅਤੇ ਗਰਮੀ ਮਜਬੂਰ ਕਰ ਦੇਂਦੀ ਹੈ ਗਰਮ ਕੱਪੜਿਆਂ ਨੂੰ ਇਕ ਪਾਸੇ ਕਰਨ 'ਤੇ। ਹੂ-ਬ-ਹੂ ਸਮਾਂ ਹੈ। ਦਿਨ ਦੇ ਚਾਰ ਪਹਿਰ, ਰਾਤ ਦੇ ਚਾਰ ਪਹਿਰ। ਜਿਥੇ ਰੁੱਤ ਦਾ ਅਸਰ ਹੈ, ਮੌਸਮ ਦਾ ਤਨ ਅਤੇ ਮਨ 'ਤੇ ਅਸਰ ਹੈ, ਉਥੇ ਚਾਰ ਪਹਿਰਾਂ ਦਾ, ਜਿਸ ਨੂੰ ਸਮਾਂ ਕਹਿੰਦੇ ਹਨ, ਵਕਤ ਕਹਿੰਦੇ ਹਨ, ਇਸ ਦਾ ਵੀ ਤਨ ਅਤੇ ਮਨ 'ਤੇ ਆਪਣਾ ਪ੍ਰਭਾਵ ਹੈ।

ਆਦਿ ਕਾਲ ਤੋਂ ਸੰਤ ਜਨਾਂ ਦੀ ਪਕੜ ਵਿਚ ਆਈ ਹੈ ਇਕ ਗੱਲ ਕਿ ਰਾਤ ਦਾ ਜੋ ਚੌਥਾ ਪਹਿਰ ਹੈ, ਜੇਕਰ ਮਨੁੱਖ ਸਮੇਂ ਸਿਰ ਰਾਤ ਦੇ ਪਹਿਲੇ ਪਹਿਰ ਦੇ ਅੰਤ ਹੁੰਦਿਆਂ ਹੁੰਦਿਆਂ ਸੌਂ ਗਿਆ, ਤਾਂ ਸਰੀਰ ਦੀ ਨੀਂਦ ਰਾਤ ਦੇ ਚੌਥੇ ਪਹਿਰ ਦੇ ਅਰੰਭ ਹੁੰਦਿਆਂ, ਸੰਪੂਰਨ ਹੋ ਜਾਂਦੀ ਹੈ। ਅੱਖਾਂ ਖੁੱਲ੍ਹ ਜਾਂਦੀਆਂ ਹਨ। ਇਹ ਗੱਲ ਵੱਖਰੀ ਹੈ, ਕਿ ਜੇਕਰ ਮਨੁੱਖ ਸਮੇਂ ਦੇ ਮੁਤਾਬਿਕ ਸੁੱਤਾ ਨਹੀਂ ਤਾਂ ਫਿਰ ਮੁਸ਼ਕਿਲ ਹੈ ਕਿ ਅੰਮ੍ਰਿਤ ਵੇਲੇ ਇਹ ਉੱਠ ਸਕੇ। ਵਕਤ ਸਿਰ ਸੌਂ ਗਿਆ ਤਾਂ ਨਿਯਮ ਪੂਰਵਕ ਪ੍ਰਕਿਰਤੀ ਜਗਾ ਦੇਂਦੀ ਹੈ। ਅਸੀਂ ਦੇਖਦੇ ਹਾਂ ਕਿ ਪ੍ਰਕਿਰਤੀ ਪੰਛੀਆਂ ਨੂੰ ਜਗਾ ਦੇਂਦੀ ਹੈ, ਪਸ਼ੂਆਂ ਨੂੰ ਜਗਾ ਦੇਂਦੀ ਹੈ, ਕਿਉਂਕਿ ਉਹਨਾਂ ਦੀ ਨੀਂਦ ਸੁਭਾਵਿਕ ਹੈ। ਪ੍ਰਕਿਰਤੀ ਹੈ, ਰਾਤ ਦੇ ਪਹਿਲੇ ਪਹਿਰ ਦਾ ਅੰਤ ਹੁੰਦਿਆਂ ਹੁੰਦਿਆਂ ਚਿੜੀਆਂ, ਪੰਛੀ ਪਸ਼ੂ ਕਰੀਬਨ ਕਰੀਬਨ ਸੌਂ ਜਾਂਦੇ ਹਨ। ਰਾਤ ਦਾ ਚੌਥਾ ਪਹਿਰ ਅਰੰਭ ਹੋਇਆ ਤਾਂ ਚਹਿਚਹਾਂਦੇ ਹੋਏ ਪੰਛੀ ਉੱਠ ਬੈਠਦੇ ਹਨ। ਗਊਆਂ ਉੱਠ ਬੈਠਦੀਆਂ ਹਨ। ਬਛੜੇ ਬੋਲਣ ਲੱਗ ਪੈਂਦੇ ਹਨ। ਸਾਰੇ ਦਾ ਸਾਰਾ ਪਸ਼ੂ ਜਗਤ, ਸਮੇਂ ਤੋਂ ਪ੍ਰਭਾਵਿਤ ਹੈ। ਵਕਤ ਸੁਲਾਉਂਦਾ ਹੈ ਤੇ ਵਕਤ ਜਗਾ ਦੇਂਦਾ ਹੈ।

ਮਨੁੱਖ ਨੇ ਆਪਣੀ ਨੀਂਦ ਨੂੰ ਪ੍ਰਕਿਰਤਿਕ ਨਹੀਂ ਰਹਿਣ ਦਿੱਤਾ। ਤੇ ਕਿਧਰੇ ਕਿਧਰੇ ਆਪਣੇ ਜਾਗਣ ਨੂੰ ਵੀ ਪ੍ਰਕਿਰਤਿਕ ਨਹੀਂ ਰਹਿਣ ਦਿੱਤਾ। ਵੈਸੇ ਦੇਖਿਆ ਜਾਏ ਤਾਂ ਇਹ ਖਾਣ ਪਾਣ ਤੇ ਪਹਿਰਾਣ ਵੀ ਪ੍ਰਕਿਰਤਿਕ ਨਿਯਮ ਦੇ ਮੁਤਾਬਿਕ ਨਹੀਂ ਹੈ। ਇਹੀ ਕਾਰਣ ਹੈ ਕਿ ਮਨੁੱਖ ਜਿਵੇਂ ਜਿਵੇਂ ਪ੍ਰਕਿਰਤੀ ਤੋਂ ਦੂਰ ਹੁੰਦਾ ਗਿਆ, ਪ੍ਰਮਾਤਮਾ ਤੋਂ ਵੀ ਦੂਰ ਹੁੰਦਾ ਗਿਆ। ਪ੍ਰਮਾਤਮਾ ਦੇ ਨੇੜੇ ਆਉਣ ਲਈ ਇਸ ਨੂੰ ਪ੍ਰਕਿਰਤੀ ਦੇ ਨੇੜੇ ਆਉਣਾ ਹੀ ਪਏਗਾ। ਪ੍ਰਕਿਰਤੀ ਦਾ ਪ੍ਰਭਾਵ ਕਬੂਲ ਕਰਨਾ ਹੀ ਪਏਗਾ ਅਤੇ ਉਹਦੀ ਨਿਯਮਾਵਲੀ ਨੂੰ ਜ਼ਿੰਦਗੀ ਦਾ ਅੰਗ ਬਣਾਉਣਾ ਹੀ ਪਏਗਾ। ਜੋ ਬਹੁਤੇ ਪੁਰਾਣੇ ਸਮੇਂ ਤੋਂ ਅਧਿਆਤਮਿਕ ਚਿੰਤਨ ਕਰਦੇ ਸਨ, ਹਰ ਵਕਤ ਮਨ ਦੇ ਨਾਲ ਜਿੰਨ੍ਹਾਂ ਦੀ ਸਾਂਝ ਰਹਿੰਦੀ ਸੀ, ਮਨ ਦੀ ਸਾਧਨਾ ਦੇ ਤੱਲ 'ਤੇ ਜਿਉਣ ਵਾਲੇ ਅੰਤਰਮੁੱਖੀ ਪੁਰਸ਼ ਉਹਨਾਂ ਦੀ ਪਕੜ ਵਿਚ ਆਏ।

ਰਾਤ ਦਾ ਚੌਥਾ ਪਹਿਰ ਭਜਨ ਲਈ ਬੜਾ ਸਹਾਇਕ ਹੈ। ਬਹੁਤ ਸਹਾਇਕ ਹੈ, ਮਦਦ ਕਰਦਾ ਹੈ। ਕਹਿੰਦੇ ਹਨ ਕਿ ਢੰਗ ਨਾਲ ਭੋਜਨ ਕੀਤਾ ਹੋਵੇ ਰਾਤ ਨੂੰ ਤਾਂ ਭੋਜਨ ਆਲਸ ਪੈਦਾ

ਕਰਕੇ ਨੀਂਦ ਲਿਆਉਂਦਾ ਹੈ। ਇਹ ਨੀਂਦ ਉਸ ਭੋਜਨ ਨੂੰ ਪਚਾ ਦੇਂਦੀ ਹੈ ਅਤੇ ਜਦ ਨੀਂਦ ਪੂਰਨ ਤੌਰ 'ਤੇ ਪਚਾ ਦੇਂਦੀ ਹੈ ਤਾਂ ਭਾਰ ਹਲਕਾ ਹੁੰਦਾ ਹੈ। ਆਲਸ ਮਧਮ ਹੁੰਦਾ ਹੈ ਤਾਂ ਇਹ ਜਾਗ ਪੈਂਦਾ ਹੈ। ਦੁਬਾਰਾ ਸਰੀਰ ਨੂੰ ਭੋਜਨ ਦੀ ਲੋੜ ਹੈ। ਹੁਣ ਸਰੀਰ ਨੂੰ ਭਜਨ ਦੀ ਵੀ ਲੋੜ ਹੈ, ਭਜਨ ਵੀ ਚਾਹੁੰਦਾ ਹੈ। ਇਹ ਸਮਾਂ ਕਹਿੰਦੇ ਹਨ ਕਿ ਸਾਰੇ ਦਿਨ ਦੀ ਸਾਧਨਾ ਤੇ ਅੰਮ੍ਰਿਤ ਵੇਲੇ ਦੇ ਇਕ ਪਲ ਦੀ ਸਾਧਨਾ ਬਰਾਬਰ ਹੋ ਜਾਂਦੀ ਹੈ। ਸਮਾਂ ਮਦਦ ਕਰਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਸਾਫ਼ ਕਹਿੰਦੇ ਹਨ-

*ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥*

(ਅੰਗ ੪੬੮)

ਇਕ ਤੇ ਬੀਜ ਠੀਕ ਹੋਵੇ, ਮੁਕੰਮਲ ਹੋਵੇ, ਪਰ ਬੀਜਣ ਵਾਲੀ ਰੁੱਤ ਵੀ ਤਾਂ ਚਾਹੀਦੀ ਹੈ। ਮੌਸਮ ਦੇ ਅਨੁਕੂਲ ਜੋ ਕਿਸਾਨ ਬੀਜ ਨਹੀਂ ਬੀਜਦਾ, ਸਹੀ ਢੰਗ ਨਾਲ ਉਹ ਪ੍ਰਫੁੱਲਤ ਵੀ ਨਹੀਂ ਹੁੰਦਾ। ਉਹ ਪੂਰਨ ਫ਼ਸਲ ਦੇ ਨਾਲ ਆਪਣੇ ਘਰ ਦੇ ਕੋਠੇ ਭਰ ਵੀ ਨਹੀਂ ਸਕਦਾ। ਇਹ ਜੋ ਰਾਤ ਦਾ ਚੌਥਾ ਪਹਿਰ ਹੈ, ਇਸ ਨੂੰ ਸਾਡੇ ਦੇਸ਼ ਦੇ ਪ੍ਰਾਚੀਨ ਸਨਾਤਨੀ ਰਿਸ਼ੀਆਂ ਨੇ ਕਿਹਾ ਹੈ ਕਿ ਇਹ ਬ੍ਰਹਮ ਮਹੂਰਤ ਹੈ। ਇਹ ਬ੍ਰਹਮ ਦੇ ਚਿੰਤਨ ਦਾ ਸਮਾਂ ਹੈ, ਇਹ ਬ੍ਰਹਮ ਨਾਲ ਜੁੜਨ ਦਾ ਵਕਤ ਹੈ। ਇਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅੰਮ੍ਰਿਤ ਵੇਲਾ ਆਖਿਆ ਹੈ। ਇਸ ਤਰ੍ਹਾਂ ਦਾ ਸਮਾਂ ਜਦੋਂ ਅੰਮ੍ਰਿਤ ਦੀ ਵਰਖਾ ਹੋ ਰਹੀ ਹੈ। ਇਸ ਨੂੰ ਇਸਲਾਮ ਦੇ ਮਹਾਨ ਬਾਨੀ ਮੁਹੰਮਦ ਸਾਹਿਬ ਨੇ ਕਿਹਾ ਹੈ - ਅੱਲ੍ਹਾ ਦੀ ਸਵੇਰ, ਉਹ ਸਵੇਰ ਜੋ ਸੁਭਾਵਿਕ ਅੱਲ੍ਹਾ ਨੂੰ ਚੇਤੇ ਕਰਾ ਦੇਂਦੀ ਹੈ। ਥੋੜ੍ਹਾ ਜਿਹਾ ਵੀ ਕਿਸੇ ਮਨੁੱਖ ਦੇ ਅੰਦਰ ਇਹ ਸਮਾਂ ਬਹੁਤ ਮਦਦ ਕਰਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਫੁਰਮਾਣ ਹੈ-

*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*<br>*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥*

(ਅੰਗ ੭੩੪)

ਅੰਤਿਸ਼ਕਰਣ ਦੀ ਧਰਤੀ ਦੇ ਵਿਚ ਜੋ ਅੰਮ੍ਰਿਤ ਵੇਲੇ ਨਾਮ ਦਾ ਬੀਜ ਬੋਅ ਛੱਡਦਾ ਹੈ, ਬਰਕਤਾਂ ਨਾਲ ਝੋਲੀਆਂ ਭਰ ਜਾਂਦੀਆਂ ਹਨ। ਉਹ ਲੋਕ ਪਰਲੋਕ ਆਪਣਾ ਸੁਹੇਲਾ ਕਰ ਲੈਂਦਾ ਹੈ। ਇਸ ਸਮੇਂ ਜੋ ਜਾਗਿਆ ਹੈ ਅਤੇ ਇਸ ਸਮੇਂ ਜੋ ਬੰਦਗੀ ਵਿਚ ਲੀਨ ਹੋਇਆ ਹੈ, ਦੁਨੀਆਂ ਭਰ ਦੇ ਬੰਦਗੀ ਦੇ ਵਿਚ ਪੁਗੇ ਹੋਏ ਪੁਰਸ਼ ਸੰਤ ਜਨ ਉਸ ਸਾਧਕ ਤੋਂ ਕੁਰਬਾਨ ਜਾਂਦੇ ਹਨ। ਅਵਤਾਰੀ ਪੁਰਸ਼ ਵੀ ਸਦਕੇ ਜਾਂਦੇ ਹਨ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਇਕੋ ਆਰਜ਼ੂ ਰਹਿ ਗਈ ਹੈ ਹੇ ਗੁਰਦੇਵ ! ਅੰਮ੍ਰਿਤ ਵੇਲੇ ਜਿਹੜੀਆਂ ਸੰਗਤਾਂ ਤੁਹਾਡੇ ਮਾਰਗ 'ਤੇ ਚੱਲ ਪੈਂਦੀਆਂ ਹਨ, ਉਹਨਾਂ ਦੇ ਕਦਮਾਂ ਦੀ ਖ਼ਾਕ ਮੈਨੂੰ ਬਣਾਉ। ਉਹ ਕਦਮ ਬੜੇ ਪਾਵਨ ਹਨ, ਉਹ ਚਾਲ ਬੜੀ ਮਹਾਨ ਹੈ। ਅੰਮ੍ਰਿਤ ਵੇਲੇ ਦੀ ਚਾਲ ਗੁਰੂ ਦੀ ਤਰਫ਼ ਦਰਅਸਲ ਪ੍ਰਮਾਤਮਾ ਦੀ ਚਾਲ ਹੈ। ਇਹ ਪ੍ਰਮਾਤਮਾ ਦੀ ਤਰਫ਼ ਚੱਲਦਾ ਹੈ ਅਤੇ ਇਹ ਪ੍ਰਮਾਤਮਾ ਤੱਕ



ਪਹੁੰਚਣ ਦਾ ਇਕ ਮਹਾਨ ਵਸੀਲਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਇਥੋਂ ਤੱਕ ਵੀ ਕਹਿੰਦੇ ਹਨ ਕਿ ਥੋੜੀ ਜਿਹੀ ਵੀ ਕਿਸੇ ਦੇ ਅੰਦਰ ਜਾਗਰਿਤੀ ਪੈਦਾ ਹੋਈ ਹੈ ਤਾਂ ਉਸ ਨੇ ਗੱਲ ਸਮਝ ਲਈ ਹੈ ਕਿ ਅੰਮ੍ਰਿਤ ਵੇਲੇ ਜੋ ਸੁੱਤਾ ਰਹਿ ਗਿਆ, ਮਾਨੋ ਉਹਦੀ ਨੀਂਦ ਹਰਾਮ ਹੈ। ਭਾਈ ਗੁਰਦਾਸ ਜੀ ਪ੍ਰਾਰਥਨਾ ਕਰਦੇ ਹਨ। ਅਕਾਲ ਪੁਰਖ ਦੇ ਅੱਗੇ ਅਰਦਾਸ ਕਰਦੇ ਹਨ ਕਿ ਹੇ ਪਰੀਪੂਰਨ ਪ੍ਰਮਾਤਮਾ ! ਮਨ ਦੀ ਇਹ ਭਾਉ ਦਸ਼ਾ ਬਣੀ ਹੈ ਕਿ ਪੈਰ ਦੀਆਂ ਉਂਗਲੀਆਂ ਦੇ ਨਾਖੁਨ ਤੋਂ ਲੈ ਕੇ ਸਿਰ ਦੇ ਕੇਸਾਂ ਤੱਕ ਸਮੁੱਚੇ ਸਰੀਰ ਦੇ, ਰੋਮ ਰੋਮ ਦੇ ਟੁਕੜੇ ਕਰ ਦਿੱਤੇ ਜਾਣ, ਮੇਰੀ ਇਹ ਚਾਹਤ ਹੈ, ਮੇਰੀ ਇਹ ਮੰਗ ਹੈ, ਫਿਰ ਇਹਨਾਂ ਟੁੱਕੜਿਆਂ ਨੂੰ ਕੀ ਕਰੀਏ ਕਿ ਇਹਨਾਂ ਨੂੰ ਕੱਟ ਕੱਟ ਕੇ, ਪੁਰਜ਼ਾ ਪੁਰਜ਼ਾ ਕਰਕੇ ਗੁਰੂ ਦੇ ਜੋ ਸਿੱਖ ਹਨ, ਉਹਨਾਂ ਦੇ ਕਦਮਾਂ ਤੋਂ ਸਦਕੇ ਕਰੋ। ਨਿਛਾਵਰ ਕਰੋ। ਫਿਰ ਵੀ ਆਖ਼ਰ ਜਿਹੜੇ ਮਾਸ ਦੇ ਟੁਕੜੇ ਤਾਂ ਬਚਣਗੇ। ਮੇਰੇ ਮਾਸ ਦੇ ਟੁੱਕੜਿਆਂ ਨੂੰ ਜਲਾ ਦੇਣਾ। ਜੋ ਹੱਡੀਆਂ ਬਚ ਜਾਣ, ਉਹਨਾਂ ਨੂੰ ਪੀਹ ਦੇਣਾ। ਫਿਰ ਪਵਨ ਰਾਣੀ ਦੇ ਚਰਨਾਂ ਵਿਚ ਬੇਨਤੀ ਕਰਨੀ, ਜੋਦੜੀ ਕਰਨੀ ਕਿ ਮੇਰੀ ਰਾਖ ਨੂੰ ਤੇ ਹੱਡੀਆਂ ਦੇ ਜ਼ੌਰਿਆਂ ਨੂੰ ਉਡਾ ਕੇ ਲੈ ਜਾਏ। ਆਪ ਕਹਿੰਦੇ ਹਨ ਆਖ਼ਰ ਪਵਨ ਹਰ ਵਕਤ ਇਸ ਖ਼ਾਕ ਨੂੰ, ਹੱਡੀਆਂ ਦੇ ਇਸ ਚੂਰੇ ਨੂੰ ਆਪਣੇ ਕੋਲ ਰੱਖ ਨਹੀਂ ਸਕਦੀ। ਕਿਧਰੇ ਨਾ ਕਿਧਰੇ ਸੁੱਟੇਗੀ। ਤਾਂ ਭਾਈ ਜੀ ਕਹਿੰਦੇ ਹਨ ਕਿ ਇਹ ਸੁੱਟੇ, ਪਰ ਕਿਥੇ ਸੁੱਟੇ ? ਜਿਧਰ ਕਿਧਰੇ ਕਿਸੇ ਵੀ ਸ਼ਹਿਰ ਵਿਚ, ਕਿਸੇ ਵੀ ਕਸਬੇ ਵਿਚ, ਕਿਸੇ ਵੀ ਥਾਂ 'ਤੇ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਸਤਿਸੰਗ ਦੀ ਤਰਫ਼ ਚੱਲ ਪਿਆ ਹੈ ਤਾਂ ਪਵਨ ਰਾਣੀ ਨੂੰ ਕਹਿਣਾ ਕਿ ਮੇਰੇ ਮਾਸ ਤੇ ਹੱਡੀਆਂ ਦੇ ਚੂਰੇ ਨੂੰ ਉਹਨਾਂ ਦੇ ਕਦਮਾਂ 'ਚ ਵਿਛਾ ਦੇਵੇ। ਹੇ ਪਰੀਪੂਰਨ ਪ੍ਰਮਾਤਮਾ ! ਇਸ ਤਰੀਕੇ ਦੇ ਨਾਲ ਮੈਂ ਪਤਿਤ ਦਾ ਵੀ ਉਧਾਰ ਹੋ ਜਾਏਗਾ।

ਦਰਅਸਲ ਅੰਮ੍ਰਿਤ ਵੇਲ਼ੇ ਗੁਰੂ ਦੀ ਦਿਸ਼ਾ ਵੱਲ ਜਾਣ ਵਾਲੇ ਮਨੁੱਖ ਦੇ ਕਦਮ ਅਤਿਅੰਤ ਪਾਵਨ ਹਨ। ਜੇਕਰ ਉਹ ਚਾਉ ਦੇ ਨਾਲ, ਉਮੰਗ ਦੇ ਨਾਲ ਉਸ ਸਮੇਂ ਸਤਿਸੰਗ ਦੀ ਤਰਫ਼ ਚੱਲ ਪਿਆ ਹੈ, ਜੁੜ ਕੇ ਕੀਰਤਨ ਸੁਣ ਰਿਹਾ ਹੈ ਜਾਂ ਬੈਠ ਕੇ ਵਾਹਿਗੁਰੂ ਮੰਤਰ ਦਾ ਜੱਪ ਕਰ ਰਿਹਾ ਹੈ ਤਾਂ ਦੇਵੀ ਦੇਵਤੇ ਉਸ ਤੋਂ ਕੁਰਬਾਨ ਜਾਂਦੇ ਹਨ। ਭਾਈ ਗੁਰਦਾਸ ਜੀ ਨੇ ਇਸ ਸਬੰਧ ਦੇ ਵਿਚ ਇਕ ਪਉੜੀ ਦੀ ਰਚਨਾ ਕੀਤੀ ਜੋ ਬੇਸ਼ਕੀਮਤੀ ਹੈ, ਬੇਮਿਸਾਲ ਹੈ। ਆਪ ਕਹਿੰਦੇ ਹਨ-

*ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ।*

ਸੁਰਸਰੀ ਗੰਗਾ ਮਿਥ ਇਹ ਕਹਿ ਰਹੀ ਹੈ, ਕਿ ਗੰਗਾ ਬ੍ਰਹਮਾ ਦੇ ਕਰਮੰਡਲ ਦਾ ਜਲ ਹੈ, ਵਿਸ਼ਨੂੰ ਦੇ ਚਰਨਾਂ ਦਾ ਜਲ ਹੈ, ਸ਼ੰਕਰ ਦੀਆਂ ਜਟਾਵਾਂ ਦਾ ਜਲ ਹੈ। ਕਰਮੰਡਲ ਦਾ ਪਾਣੀ ਵਿਸ਼ਨੂੰ ਦੇ ਚਰਨਾਂ 'ਤੇ ਡੋਲਿਆ ਹੈ ਬ੍ਰਹਮੇ ਨੇ। ਇਹ ਜਲ ਆਣ ਕੇ ਡਿੱਗਿਆ ਹੈ ਸ਼ੰਕਰ ਦੀਆਂ ਜਟਾਵਾਂ 'ਤੇ। ਉਸ ਵਿਚੋਂ ਇਹ ਨਿਕਲੀ ਹੈ ਗੰਗਾ ਦੀ ਧਾਰ, ਠੀਕ ਜਿਵੇਂ ਗੰਗੋਤਰੀ ਬਹੁਤ ਇਕ ਉੱਚੀ ਚੋਟੀ ਹੈ। ਜਦ ਨਿਕਲਦੀ ਹੈ ਧਾਰਾ ਤਾਂ ਛੋਟੀਆਂ ਛੋਟੀਆਂ ਇੰਝ

ਲੱਗਦੀਆਂ ਹਨ ਜਿਵੇਂ ਸ਼ੰਕਰ ਦੀਆਂ ਜਟਾਵਾਂ ਹੋਵਣ, ਤੇ ਉਹਨਾਂ ਵਿਚੋਂ ਟੱਪਕਦਾ ਹੋਇਆ ਇਹ ਬੂੰਦ ਬੂੰਦ ਗੰਗਾ ਦਾ ਜਲ ਹੈ।

*ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ।*
*ਨਉ ਸੈ ਨਦੀ ਨੜਿੰਨਵੈ ਅਠਸਠਿ ਤੀਰਥਿ ਅੰਗਿ ਸਮਾਈ।*

(ਵਾਰ ੨੩, ਪਉੜੀ ੪)

ਇਸ ਪ੍ਰਿਥਵੀ ਦੇ ਉੱਤੇ ਬਾਰਾਂ ਮਹੀਨੇ ਵੱਗਣ ਵਾਲੀਆਂ ਨਦੀਆਂ, ਭਾਈ ਗੁਰਦਾਸ ਜੀ ਦੀ ਗਿਣਤੀ ਦੇ ਮੁਤਾਬਿਕ ਨੌਂ ਸੌ ਨੜਿਨਵੇਂ ਹਨ। ਇਕ ਘੱਟ ਹਜ਼ਾਰ, ਜੋ ਬਾਰਾਂ ਮਹੀਨੇ ਨਦੀਆਂ ਵਗਦੀਆਂ ਹਨ, ਭਾਈ ਜੀ ਕਹਿੰਦੇ ਹਨ ਕਿ ਨੌਂ ਸੌ ਨੜਿਨਵੇਂ ਨਦੀਆਂ ਵਿਚੋਂ ਗੰਗਾ ਸਿਰਮੌਰ ਹੈ। ਇਹ ਜਲ ਦੀ ਆਪਣੀ ਖ਼ੂਬੀ ਹੈ। ਹਰ ਨਦੀ ਦਾ ਜਲ ਅਲੱਗ ਅਲੱਗ ਹੈ। ਹਰ ਥਾਂ ਦੀ ਵਾਯੂ ਅਲੱਗ ਅਲੱਗ ਹੈ। ਇਹੀ ਕਾਰਣ ਹੈ ਕਿ ਜਦ ਕਿਸੇ ਦਾ ਰੋਗ ਔਸ਼ਧੀਆਂ ਨਾਲ ਠੀਕ ਨਾ ਹੋਵੇ, ਤਾਂ ਪੁਰਾਣੇ ਹਕੀਮ ਕਹਿ ਦਿੱਤਾ ਕਰਦੇ ਸਨ ਕਿ ਤੂੰ ਆਬੋ ਹਵਾ ਬਦਲ ਦੇ। ਤੇ ਇਸ ਤਰ੍ਹਾਂ ਦੇਖਣ ਵਿਚ ਆਇਆ ਹੈ ਕਿ ਵਾਕਿਆ ਹੀ ਟਿਕਾਣੇ ਦੇ ਬਦਲਦਿਆਂ, ਆਬੋ ਹਵਾ ਦੇ ਬਦਲਦਿਆਂ ਉਹ ਠੀਕ ਹੋ ਗਿਆ। ਹਵਾ ਕਿਸੇ ਸਰੀਰ ਲਈ ਅੰਮ੍ਰਿਤ ਹੋ ਸਕਦੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਅਠਾਹਠ ਤੀਰਥ ਗੰਗਾ ਦੇ ਤੱਟ 'ਤੇ ਬਣੇ ਹੋਏ ਹਨ-

*ਨਉ ਸੈ ਨਦੀ ਨੜਿੰਨਵੈ ਅਠਸਠਿ ਤੀਰਥਿ ਅੰਗਿ ਸਮਾਈ।*
*ਤਿਹੁ ਲੋਈ ਪਰਵਾਣ ਹੈ ਮਹਾਦੇਵ ਲੈ ਸੀਸ ਚੜ੍ਹਾਈ।*

ਇਸ ਦੀ ਮਹਿਮਾ ਤਿੰਨ ਲੋਕਾਂ ਵਿਚ ਹੈ ਅਤੇ ਸ਼ਿਵ ਜੀ ਨੇ ਇਸ ਨੂੰ ਆਪਣੇ ਮਸਤਕ ਵਿਚ ਥਾਂ ਦਿੱਤੀ।

*ਦੇਵੀ ਦੇਵ ਸਰੇਵਦੇ ਜੈ ਜੈ ਕਾਰ ਵਡੀ ਵਡਿਆਈ।*

(ਵਾਰ ੨੩, ਪਉੜੀ ੪)

ਬੜੀ ਮਹਿਮਾ, ਬੜੀ ਉਪਮਾ ਹੈ। ਦੇਵੀ ਦੇਵਤੇ ਤੱਕ ਉਪਾਸ਼ਨਾ ਕਰਦੇ ਹਨ। ਜਦ ਵਗਦਾ ਹੋਇਆ ਏਨਾ ਅੰਮ੍ਰਿਤਮਈ ਜਲ, ਏਨੀ ਵੱਡੀ ਧਾਰਾ, ਤਾਂ ਦਿਸ ਪੈਂਦਾ ਹੈ ਕਿ ਪ੍ਰਭੂ ਦੀ ਬਹੁਤ ਵੱਡੀ ਬਖ਼ਸ਼ਿਸ਼ ਹੈ। ਉਹ ਏਨਾ ਮਹਾਨ ਹੈ ਕਿ ਫਿਰ ਸਤਿਗੁਰ ਦੀ ਬਾਣੀ ਖੁੱਲ੍ਹ ਕੇ ਕਹਿੰਦੀ ਹੈ ਕਿ ਇਸ ਤਰ੍ਹਾਂ ਦਾ ਜੋ ਪੁਰਸ਼ ਹੈ, ਉਹਦੇ ਚਰਨਾਂ ਦੀ ਜਿਹੜੀ ਧੂੜ ਹੈ, ਮਾਨੋ ਕਰੋੜਾਂ ਗੰਗਾ ਦਾ ਇਸ਼ਨਾਨ ਹੈ। ਉਸਦਾ ਅੰਮ੍ਰਿਤ ਵੇਲੇ ਦਾ ਆਤਮ ਚਿੰਤਨ, ਚਰਨ ਜਿਥੇ ਰੱਖੇਗਾ, ਰੇਤ ਦੇ ਜ਼ੱਰਿਆਂ ਨੂੰ ਅਕਸੀਰ ਬਣਾ ਦੇਵੇਗਾ। ਏਨੀ ਮਹਾਨਤਾ ਹੈ ਉਸ ਸਮੇਂ ਦੀ ਸਾਧਨਾ ਕਰਨ ਦੀ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਦੀ ਮਹਿਮਾ ਗਾਇਨ ਕਰਦਿਆਂ ਹੋਇਆਂ ਕਿਹਾ ਹੈ ਕਿ ਦੁਨੀਆਂ ਦੀਆਂ ਸਾਰੀਆਂ ਬਰਕਤਾਂ ਉਸ ਮਨੁੱਖ ਦੀ ਝੋਲੀ ਵਿਚ ਆਣ



ਪੈਂਦੀਆਂ ਹਨ, ਜੋ ਉਸ ਸਮੇਂ ਉੱਠ ਕੇ ਵਾਹਿਗੁਰੂ ਨਾਮ ਦਾ ਅਭਿਆਸ ਕਰਦਾ ਹੈ। ਵਾਹਿਗੁਰੂ ਨਾਮ ਦਾ ਚਿੰਤਨ ਕਰਦਾ ਹੈ। ਇਸ ਚਿੰਤਨ ਦੁਆਰਾ, ਉਸ ਦਾ ਪ੍ਰਭੂ ਨਾਲ ਸੰਬੰਧ ਜੁੜਦਾ ਹੈ ਤੇ ਪ੍ਰਭੂ ਨਾਲ ਸੰਬੰਧ ਜੁੜਨ ਦਾ ਮਤਲਬ ਕੀ ਹੈ ? ਮਹਾਂ ਸ਼ਕਤੀ ਨਾਲ ਸੰਬੰਧ ਤੇ ਜਿਵੇਂ ਮਹਾਂ ਸ਼ਕਤੀ ਨਾਲ ਸੰਬੰਧ ਜੁੜਦਾ ਹੈ, ਮਹਾਂ ਸ਼ਕਤੀ ਉਸ ਦੇ ਅੰਦਰ ਪ੍ਰਵੇਸ਼ ਹੋਣੀ ਸ਼ੁਰੂ ਹੋ ਜਾਂਦੀ ਹੈ। ਈਸ਼ਵਰ ਨਾਲ ਜੁੜਿਆ ਹੋਇਆ ਮਨੁੱਖ ਕਮਜ਼ੋਰ ਨਹੀਂ ਹੋ ਸਕਦਾ।

*ਤਿਥੈ ਜੋਧ ਮਹਾਬਲ ਸੂਰ॥*
*ਤਿਨ ਮਹਿ ਰਾਮੁ ਰਹਿਆ ਭਰਪੂਰ॥*

(ਜਪੁ ਜੀ ਸਾਹਿਬ)

ਜਿੰਨ੍ਹਾਂ ਦੇ ਅੰਦਰ ਰਾਮ ਭਰਪੂਰ ਹੋ ਕੇ ਸਮਾਅ ਜਾਂਦਾ ਹੈ, ਉਹ ਮਹਾਂ ਬਲੀ ਹੁੰਦੇ ਹਨ, ਯੋਧਾ ਹੁੰਦੇ ਹਨ, ਸੂਰਬੀਰ ਹੁੰਦੇ ਹਨ ਅਤੇ ਅੰਮ੍ਰਿਤ ਵੇਲੇ ਦੀ ਉਸ ਬਰਕਤ ਨੂੰ ਪ੍ਰਾਪਤ ਕਰਕੇ ਉਹ ਮਹਾਨ ਯੋਧੇ ਬਣ ਜਾਂਦੇ ਹਨ।

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

(ਅੰਗ ੧੪੬)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਜੋ ਗਹਿਰੇ ਤੱਲ 'ਤੇ ਪ੍ਰਭੂ ਚਿੰਤਨ ਕਰਨ ਵਾਲੇ ਹਨ, ਵਿਚਾਰਿਕ ਹਨ, ਦਾਰਸ਼ਨਿਕ ਹਨ, ਰਾਤ ਦੇ ਚੌਥੇ ਪਹਿਰ ਉਹਨਾਂ ਦੇ ਅੰਦਰ ਉਮੰਗ ਪੈਦਾ ਹੋ ਜਾਂਦੀ ਹੈ। ਉਹਨਾਂ ਦੀ ਦੋਸਤੀ ਇਸ਼ਨਾਨ ਨਾਲ ਹੋ ਜਾਂਦੀ ਹੈ। ਉਹਨਾਂ ਦੇ ਮਨ ਵਿਚ ਤੇ ਉਹਨਾਂ ਦੀ ਰਸਨਾ ਵਿਚ, ਮੁਖ ਵਿਚ ਪ੍ਰਮਾਤਮਾ ਦਾ ਨਾਮ ਹੁੰਦਾ ਹੈ। ਸਚਿ ਨਾਮ ਹੁੰਦਾ ਹੈ। ਇਸ ਨਾਲ ਉਹ ਆਪਣੇ ਮਨ ਨਾਲ ਸੰਘਰਸ਼ ਕਰਦੇ ਹਨ। ਦਰਅਸਲ ਪਰਮ ਪੱਦ ਦੀ ਪ੍ਰਾਪਤੀ ਮਨ ਨਾਲ ਸੰਘਰਸ਼ ਕਰਕੇ ਜਿੱਤਣ ਤੋਂ ਬਾਅਦ ਹੀ ਪ੍ਰਾਪਤ ਹੁੰਦੀ ਹੈ। ਜੋ ਲੋਕ ਇਸ ਤਰ੍ਹਾਂ ਨਹੀਂ ਕਰਦੇ, ਉਨ੍ਹਾਂ ਦੀਆਂ ਸੰਘਰਸ਼-ਮਈ ਬਿਰਤੀਆਂ ਵਿਪਰੀਤ ਦਿਸ਼ਾ ਦੀ ਤਰਫ਼ ਚੱਲ ਪੈਂਦੀਆਂ ਹਨ। ਜੋ ਇਸ ਸਮੇਂ ਤੋਂ ਲਾਭ ਨਹੀਂ ਉਠਾਉਂਦੇ, ਤੇ ਮਨ ਤੋਂ ਪਾਰ ਹੋ ਕੇ ਪ੍ਰਮਾਤਮਾ ਦੇ ਅਸਥਾਨ 'ਤੇ ਨਹੀਂ ਪਹੁੰਚਣਾ ਚਾਹੁੰਦੇ ਤਾਂ ਉਨ੍ਹਾਂ ਦੀ ਬਿਰਤੀ ਦਾ ਪਰਵਾਹ, ਜੀਵਨ ਸ਼ਕਤੀ ਦਾ ਪਰਵਾਹ ਵਿਪਰੀਤ ਦਿਸ਼ਾ ਦੀ ਤਰਫ਼ ਚੱਲ ਪੈਂਦਾ ਹੈ। ਇਸ ਤਰ੍ਹਾਂ ਦੇ ਮਨੁੱਖ ਮਨ ਨਾਲ ਸੰਘਰਸ਼ ਨਾ ਕਰਦੇ ਹੋਏ, ਸਮਾਜ ਨਾਲ ਸੰਘਰਸ਼ ਕਰਨ ਲੱਗ ਪੈਂਦੇ ਹਨ।

ਸੰਘਰਸ਼ ਕਰਨ ਦੀ ਬਿਰਤੀ ਤਾਂ ਮਨੁੱਖ ਦੇ ਅੰਦਰ ਹੈ। ਸਮਾਜ ਨਾਲ ਸੰਘਰਸ਼ ਕਰਨਾ, ਸੰਸਾਰ ਨਾਲ ਸੰਘਰਸ਼ ਕਰਨਾ, ਅਕਸਰ ਇਸ ਤਰ੍ਹਾਂ ਦੇ ਲੋਕਾਂ ਨੂੰ ਰਾਤ ਚਾਹੀਦੀ ਹੈ, ਰਾਤ ਦੀ ਤਾਰੀਕੀ ਚਾਹੀਦੀ ਹੈ ਤੇ ਮਨ ਨਾਲ ਸੰਘਰਸ਼ ਕਰਨਾ ਹੈ ਤਾਂ ਉਜਾਲਾ ਚਾਹੀਦਾ ਹੈ। ਕਦੀ

ਗ਼ੌਰ ਨਾਲ ਦੇਖੀਏ, ਜਿਥੇ ਮਨੁੱਖ ਆਪਣੀ ਜ਼ਿੰਦਗੀ ਦੀ ਸਵੇਰ ਲਿਆਉਣਾ ਚਾਹੁੰਦਾ ਹੈ, ਚਾਨਣਾ ਲਿਆਉਣਾ ਚਾਹੁੰਦਾ ਹੈ ਤਾਂ ਧਾਰਮਿਕ ਮੰਦਰਾਂ ਦੇ ਬੂਹੇ ਤਾਂ ਅੰਮ੍ਰਿਤ ਵੇਲੇ ਖੁੱਲ੍ਹਦੇ ਹੀ ਹਨ। ਗੁਰਦੁਆਰਿਆਂ ਦੇ ਬੂਹੇ, ਮਸਜਿਦਾਂ ਦੇ ਬੂਹੇ, ਮੰਦਰਾਂ ਦੇ ਬੂਹੇ ਅੰਮ੍ਰਿਤ ਵੇਲੇ ਖੁੱਲ੍ਹਦੇ ਹਨ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਾਰੇ ਜੀਵਨ ਨੂੰ ਵੰਡਿਆ ਹੈ ਤੇ ਆਪ ਕਹਿੰਦੇ ਹਨ ਕਿ ਕੁਝ ਤਾਰੀਕ-ਮਈ ਹੈ, ਕੁਝ ਪ੍ਰਕਾਸ਼-ਮਈ ਹੈ। ਕੁਝ ਪ੍ਰਕਾਸ਼ ਦੀ ਤਰਫ਼ ਜਾ ਰਿਹਾ ਹੈ, ਕੁਝ ਅੰਧਕਾਰ ਦੀ ਤਰਫ਼ ਜਾ ਰਿਹਾ ਹੈ। ਕੋਈ ਪ੍ਰਕਾਸ਼ ਦਾ ਪ੍ਰੇਮੀ ਹੈ, ਕੋਈ ਅੰਧਕਾਰ ਦਾ ਪ੍ਰੇਮੀ ਹੈ। ਇਸ ਤਰ੍ਹਾਂ ਦਾ ਮਨੁੱਖੀ ਸੁਭਾਅ ਮਨੁੱਖਾਂ ਵਿਚ ਹੀ ਨਹੀਂ, ਪਸ਼ੂ ਪੰਛੀਆਂ ਵਿਚ ਵੀ ਹੈ। ਸਾਰੀ ਬਨਸਪਤੀ ਰਾਤ ਨੂੰ ਖਿੜਦੀ ਹੈ। ਦਿਨ ਦੇ ਉਜਾਲੇ ਵਿਚ ਸੂਰਜ ਦੀਆਂ ਕਿਰਨਾਂ ਵਿਚ ਮੁਰਝਾਈ ਰਹਿੰਦੀ ਹੈ। ਕੁਮਲਾਈ ਰਹਿੰਦੀ ਹੈ। ਰਾਤ ਕੀ ਰਾਣੀ, ਰਾਤ ਦਾ ਰਾਜਾ, ਹਿਮਾਲਿਆ ਦੇ ਬੇਸ਼ਤਰ ਫੁੱਲ, ਤੇ ਇਧਰ ਆਸਾਮ ਦੀਆਂ ਪਹਾੜੀਆਂ 'ਤੇ ਬਹੁਤ ਸਾਰੇ ਫੁੱਲ ਰਾਤ ਨੂੰ ਖਿੜਦੇ ਹਨ ਅਤੇ ਦੁਨੀਆਂ ਉਹਨਾਂ ਫੁੱਲਾਂ ਨੂੰ ਵੇਖਣ ਜਾਂਦੀ ਹੈ। ਅਤੇ ਫੁੱਲ ਉਹ ਵੀ ਹਨ ਜੋ ਸਵੇਰ ਹੁੰਦਿਆਂ ਹੀ ਖਿੜਦੇ ਹਨ ਅਤੇ ਪੂਰਨ ਉਜਾਲਾ ਹੁੰਦਿਆਂ ਪੂਰਨ ਜੋਬਨ 'ਤੇ ਆਉਂਦੇ ਹਨ। ਦਿਨ ਨਾਲ ਸੰਬੰਧ ਹੈ। ਪ੍ਰਕਾਸ਼ ਨਾਲ ਸੰਬੰਧ ਹੈ, ਤਾਂ ਬੇਸ਼ਤਰ ਪਸ਼ੂ ਹਨ, ਪੰਛੀ ਹਨ, ਜੋ ਦਿਨ ਨਾਲ ਆਪਣਾ ਸੰਬੰਧ ਜੋੜਦੇ ਹਨ। ਜਿਥੇ ਪਸ਼ੂਆਂ ਦਾ ਜਗਤ, ਕੀੜੇ-ਮਕੋੜਿਆਂ ਦਾ ਜਗਤ, ਇਸ ਤਰ੍ਹਾਂ ਵੰਡਿਆ ਹੋਇਆ ਹੈ, ਉਥੇ ਮਨੁੱਖੀ ਦੁਨੀਆਂ ਵੀ ਵੰਡੀ ਹੋਈ ਹੈ। ਜਿਹੜੇ ਜੀਵਨ ਪ੍ਰਕਾਸ਼-ਮਈ ਹਨ, ਪ੍ਰਕਾਸ਼ ਨਾਲ ਪ੍ਰੇਮ ਕਰਦੇ ਹਨ। ਇਹ ਅਕਸਰ ਸਵੇਰੇ ਹੀ ਖਿੜਦੇ ਹਨ। ਸਵੇਰ ਹੀ ਇਹਨਾਂ ਨੂੰ ਖੇੜਾ ਦੇਂਦੀ ਹੈ। ਇਹ ਗੱਲ ਸਪੱਸ਼ਟ ਹੋ ਗਈ ਕਿ ਛੋਟੀਆਂ ਛੋਟੀਆਂ ਘਟਨਾਵਾਂ ਜ਼ਿੰਦਗੀ ਦੇ ਵਿਚ ਬਹੁਤ ਵੱਡੇ ਪਲਟੇ ਲਿਆਂਦੀਆਂ ਹਨ। ਇਹ ਸਵੇਰ ਦਾ ਥੋੜ੍ਹਾ ਜਿਹਾ ਅਨੰਦ, ਥੋੜ੍ਹੀ ਜਿਹੀ ਅਨੰਦ ਦੀ ਝਲਕ ਜਿਸ ਦੇ ਅੰਦਰ ਪੈਦਾ ਹੋ ਜਾਂਦੀ ਹੈ, ਉਹ ਪੂਰਨ ਪ੍ਰਾਪਤੀ ਦੇ ਮਾਰਗ 'ਤੇ ਚੱਲ ਪੈਂਦਾ ਹੈ। ਇੰਝ ਕਹਿ ਲਉ ਕਿ ਪ੍ਰਿਥਵੀ 'ਤੇ ਜਾਂ ਤਾਂ ਸਾਧੂ ਹਨ, ਜਾਂ ਦੁਸ਼ਟ ਹਨ, ਕਿਉਂਕਿ ਸੰਘਰਸ਼ਮਈ ਬਿਰਤੀਆਂ ਤਾਂ ਮਨੁੱਖ ਦੇ ਅੰਦਰ ਹੀ ਹਨ। ਜੋ ਸਮਾਜ ਨਾਲ ਸੰਘਰਸ਼ ਕਰਦਾ ਹੈ, ਸਮਾਜ ਦੇ ਨਿਯਮ ਤੋੜਦਾ ਹੈ ਤੇ ਤੋੜ ਕੇ ਆਪਣਾ ਮਤਲਬ ਹੱਲ ਕਰਦਾ ਹੈ ਅਤੇ ਦੂਸਰੇ ਪਾਸੇ ਜੋ ਸਾਧੂ ਹੈ, ਸਾਧਨਾ ਵਿਚ ਲੀਨ ਹੈ, ਮਨ ਨਾਲ ਸੰਘਰਸ਼ ਕਰਦਾ ਹੈ ਤੇ ਮਨ ਨਾਲ ਸੰਘਰਸ਼ ਕੀ ਹੈ, ਲੋਭ ਨਾਲ ਸੰਘਰਸ਼, ਕਾਮ ਨਾਲ ਸੰਘਰਸ਼, ਹੰਕਾਰ ਨਾਲ ਸੰਘਰਸ਼ ਅਤੇ ਇਹ ਦੇਖਣ ਵਿਚ ਆਇਆ ਹੈ ਕਿ ਇਹ ਸੰਘਰਸ਼ ਮਨੁੱਖ ਇਕੱਲਿਆਂ ਹੀ ਕਰਦਾ ਹੈ। ਇਸ ਵਿਚ ਦੂਸਰਾ, ਤੀਸਰਾ, ਚੌਥਾ, ਪੰਜਵਾਂ ਸਹਾਇਕ ਨਹੀਂ ਹੁੰਦਾ ਸਗੋਂ ਬਾਧਿਕ ਹੀ ਬਣਦਾ ਹੈ। ਇਸ ਵਾਸਤੇ ਮੈਂ ਕਹਿੰਦਾ ਹੁੰਦਾ ਹਾਂ ਕਿ ਕੋਈ ਦੇਸ਼ ਪੂਰਨ ਤੌਰ 'ਤੇ ਰਾਜਨੀਤਿਕ ਹੋ ਸਕਦਾ ਹੈ, ਪਰ ਕੋਈ ਦੇਸ਼ ਪੂਰਨ ਤੌਰ 'ਤੇ ਧਾਰਮਿਕ ਨਹੀਂ ਹੋ ਸਕਦਾ। ਕੋਈ ਦੇਸ਼ ਪੂਰਨ ਤੌਰ 'ਤੇ ਧਨਵਾਨ ਹੋ ਸਕਦਾ ਹੈ, ਪਰ



ਕੋਈ ਦੇਸ਼ ਪੂਰਨ ਤੌਰ 'ਤੇ ਧਾਰਮਿਕ ਨਹੀਂ ਹੋ ਸਕਦਾ। ਦੇਸ਼ ਦੀ ਤਾਂ ਗੱਲ ਛੱਡੋ, ਕੋਈ ਪੂਰੇ ਦਾ ਪੂਰਾ ਪ੍ਰਾਂਤ ਵੀ ਧਾਰਮਿਕ ਨਹੀਂ ਹੋ ਸਕਦਾ।

ਦੇਖਣ ਵਿਚ ਆਇਆ ਹੈ ਕਿ ਬੜੇ ਬੜੇ ਅਵਾਤਰੀ ਪੁਰਸ਼ਾਂ ਦੇ ਘਰ ਵਿਚ, ਪਰਿਵਾਰ ਵਿਚ ਵੀ ਬਹੁਤ ਵੱਡੇ ਅਧਾਰਮਿਕ ਪੁਰਸ਼ ਪੈਦਾ ਹੋਏ ਹਨ। ਕੰਸ ਅਧਾਰਮਿਕ ਹੈ, ਪਰ ਵਕਤ ਦੇ ਅਵਤਾਰੀ ਪੁਰਸ਼, ਦੁਆਪਰ ਦੇ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਦਾ ਉਹ ਮਾਮਾ ਹੈ। ਪ੍ਰਹਿਲਾਦ ਦਾ ਪਿਤਾ ਹੈ ਹਰਿਨਾਕਸ਼ ਅਧਾਰਮਿਕ ਪੁਰਸ਼। ਧੰਨ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾਤਾ ਹਨ ਬਾਬਾ ਪ੍ਰਿਥੀ ਚੰਦ ਜੋ ਗੁਰੂ ਤੋਂ ਬਿਲਕੁਲ ਉਲਟ, ਗੁਰੂ ਅਰਜਨ ਦੇਵ ਜੀ ਦੇ ਵਿਰੋਧੀ, ਸੱਚ ਦੇ ਵਿਰੋਧੀ, ਕੋਮਲ ਹੁਨਰਾਂ ਦੇ ਵਿਰੋਧੀ, ਧਰਮ ਦੇ ਵਿਰੋਧੀ।

ਪੂਰੇ ਦਾ ਪੂਰਾ ਪਰਿਵਾਰ ਹੀ ਧਾਰਮਿਕ ਹੋਵੇ, ਇਤਿਹਾਸ ਵਿਚ ਇਸ ਤਰ੍ਹਾਂ ਦਾ ਦੇਖਣ ਨੂੰ ਨਹੀਂ ਮਿਲਦਾ। ਮੀਰਾ ਧਾਰਮਿਕ ਤੇ ਉਸਦਾ ਪਤੀ ਨਹੀਂ, ਸੁਕਰਾਤ ਧਾਰਮਿਕ ਹੈ, ਉਸ ਦੀ ਪਤਨੀ ਨਹੀਂ, ਪਰ ਹਾਂ, ਪਤੀ ਧਨਵਾਨ ਹੈ, ਪਤਨੀ ਧਨਵਾਨ ਹੈ। ਪਿਤਾ ਧਨਵਾਨ ਹੈ, ਪੁੱਤਰ ਧਨਵਾਨ ਹੈ। ਸਾਰਾ ਪਰਿਵਾਰ ਧਨਵਾਨ ਹੋ ਸਕਦਾ ਹੈ, ਸਾਰੀ ਕੌਮ ਧਨਵਾਨ ਹੋ ਸਕਦੀ ਹੈ। ਜਿਸ ਤਰ੍ਹਾਂ ਕਹਿੰਦੇ ਹਨ ਕਿ ਰੂਹੇ ਜ਼ਮੀਨ 'ਤੇ ਜਿਥੇ ਜਿੱਥੇ ਯਹੂਦੀ ਵੱਸ ਰਹੇ ਹਨ, ਧਨਵਾਨ ਹਨ। ਇਹ ਜ਼ਰੂਰੀ ਨਹੀਂ ਕਿ ਪਿਤਾ ਸਮਾਧੀ ਲੀਨ ਹੋ ਗਿਆ ਤਾਂ ਪੁੱਤਰ ਸਮਾਧੀ ਲੀਨ ਹੋ ਜਾਏਗਾ, ਪੁੱਤਰ ਸਮਾਧੀ ਲੀਨ ਹੋ ਗਿਆ ਤਾਂ ਇਹ ਲਾਜ਼ਮੀ ਨਹੀਂ ਕਿ ਪਰਮ ਅਨੰਦ ਪਿਤਾ ਦੀ ਝੋਲੀ ਵਿਚ ਪੈ ਜਾਏਗਾ। ਇਹ ਨਿੱਜੀ ਹੈ। ਇਹੀ ਕਾਰਣ ਹੈ ਕਿ ਮਨ ਨਾਲ ਕੋਈ ਕੋਈ ਸੰਘਰਸ਼ ਕਰਨ ਨੂੰ ਚੱਲਦਾ ਹੈ। ਪਿਤਾ ਸਹਾਇਕ ਨਹੀਂ ਹੁੰਦਾ, ਨਾ ਪਤਨੀ ਸਹਾਇਕ ਬਣਦੀ ਹੈ, ਨਾ ਭਰਾ ਸਹਾਇਕ ਬਣਦਾ ਹੈ। ਮਨ ਨਾਲ ਸੰਘਰਸ਼ ਇਕੱਲਿਆਂ ਹੀ ਕਰਨਾ ਪਵੇਗਾ। ਇਸ ਵਾਸਤੇ ਸਤਿਵਾਦੀਆਂ ਦੇ ਟੋਲੇ ਨਹੀਂ ਹੁੰਦੇ, ਡਾਕੂਆਂ ਦੇ ਟੋਲੇ ਹੁੰਦੇ ਹਨ। ਦੁਸ਼ਟਾਂ ਦੇ ਗਰੋਹ ਹੁੰਦੇ ਹਨ। ਚੋਰਾਂ ਦੇ ਗਰੋਹ ਹੁੰਦੇ ਹਨ, ਸੰਤਾਂ ਦੇ ਨਹੀਂ। ਸੰਤ ਇਕੱਲੇ ਹੀ ਹੁੰਦੇ ਹਨ। ਕਹਿੰਦੇ ਹਨ ਕਿ ਹਰ ਜੰਗਲ ਵਿਚ ਚੰਦਨ ਦਾ ਬ੍ਰਿਛ ਨਹੀਂ ਹੈ ਅਤੇ ਹਰ ਪਿੰਡ ਵਿਚ, ਹਰ ਸ਼ਹਿਰ ਵਿਚ ਕੋਈ ਪੂਰਨ ਸੰਤ ਨਹੀਂ ਹੈ। ਜਿੰਨ੍ਹਾਂ ਨੇ ਮਨ ਨਾਲ ਸੰਘਰਸ਼ ਕੀਤਾ ਤੇ ਪਰਮ ਅਨੰਦ ਦੀ ਪ੍ਰਾਪਤੀ ਕੀਤੀ, ਉਹਨਾਂ ਨੇ ਅੰਮ੍ਰਿਤ ਵੇਲੇ ਤੋਂ ਮਦਦ ਲਈ। ਸੁਭਾਹ ਤੋਂ ਮਦਦ ਲਈ, ਬ੍ਰਹਮ ਮਹੂਰਤ ਤੋਂ ਮਦਦ ਲਈ ਅਤੇ ਵਾਕਿਆ ਹੀ ਸਮੇਂ ਨੇ ਉਹਨਾਂ ਦੀ ਮਦਦ ਕੀਤੀ, ਬੜੀ ਭਾਰੀ ਮਦਦ ਕੀਤੀ ਅਤੇ ਬਹੁਤ ਵੱਡੀ ਸੋਗਾਤ ਉਸ ਮਨੁੱਖ ਦੀ ਝੋਲੀ ਵਿਚ ਪਾ ਦਿੱਤੀ ਉਸ ਸਮੇਂ ਨੇ ਸਹਾਇਕ ਬਣ ਕੇ, ਮਦਦਗਾਰ ਬਣ ਕੇ। ਤੇ ਹੋਇਆ ਕੀ ? ਜੀਵਨ ਅੰਮ੍ਰਿਤ ਮਈ ਹੋ ਗਿਆ। ਬੋਲ ਅੰਮ੍ਰਿਤ ਮਈ ਹੋ ਗਏ। ਦ੍ਰਿਸ਼ਟੀ ਅੰਮ੍ਰਿਤ ਮਈ ਹੋ ਗਈ। ਅੰਮ੍ਰਿਤ ਵੇਲੇ ਨੇ ਰੋਮ ਰੋਮ ਨੂੰ ਅੰਮ੍ਰਿਤ ਕਰ ਦਿੱਤਾ। ਅੰਮ੍ਰਿਤ ਵੇਲੇ ਨੇ ਸੁਰਤ ਨੂੰ ਅੰਮ੍ਰਿਤ ਕਰ ਦਿੱਤਾ। ਅੰਮ੍ਰਿਤ ਵੇਲੇ ਨੇ ਰਸਨਾ ਨੂੰ ਅੰਮ੍ਰਿਤ ਕਰ ਦਿੱਤਾ। ਅੰਮ੍ਰਿਤ ਵੇਲੇ ਨੇ ਦਿਲ ਦਿਮਾਗ ਨੂੰ ਅੰਮ੍ਰਿਤ ਮਈ ਕਰ ਦਿੱਤਾ। ਸੋਚਣੀ ਅੰਮ੍ਰਿਤ ਮਈ ਹੋ ਗਈ। ਬੋਲਣੀ ਅੰਮ੍ਰਿਤ ਮਈ ਹੋ ਗਈ।

ਵੇਖਣੀ ਅੰਮ੍ਰਿਤ ਮਈ ਹੋ ਗਈ। ਭਾਵੇਂ ਪ੍ਰਭੂ ਚਿੰਤਨ ਨਾਲ ਇਹ ਸਭ ਕੁਝ ਹੋਇਆ, ਪਰ ਮਦਦ ਅੰਮ੍ਰਿਤ ਵੇਲੇ ਨੇ ਕੀਤੀ।

ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸੰਸਾਰਿਕ ਕਾਮਨਾ ਮਨ ਵਿਚ ਰੱਖਣ ਵਾਲੇ ਕਿਸੇ ਵਕਤ ਵੀ ਇਬਾਦਤ ਕਰ ਸਕਦੇ ਹਨ। ਉਹਨਾਂ ਦਾ ਆਪਣੇ ਮਨ ਨਾਲ ਸੰਘਰਸ਼ ਨਹੀਂ ਹੁੰਦਾ, ਪ੍ਰਭੂ ਦੇ ਕੋਲੋਂ ਕੋਈ ਮੰਗ ਹੁੰਦੀ ਹੈ। ਕੋਈ ਚਾਹਤ ਹੁੰਦੀ ਹੈ। ਉਹ ਚਾਹਤ ਆਪਣੀ ਸ਼ਕਤੀ ਨਾਲ, ਆਪਣੇ ਪਰਿਵਾਰਿਕ ਬੱਲ ਨਾਲ, ਉਸ ਵਸਤੂ ਨੂੰ ਪਾ ਨਹੀਂ ਸਕਦਾ ਤਾਂ ਪ੍ਰਮਾਤਮਾ ਦੇ ਅੱਗੇ ਪ੍ਰਾਰਥਨਾ ਕਰਦਾ ਹੈ। ਕਹਿੰਦੇ ਹਨ ਕਿ ਜਦ ਵੀ ਕੋਈ ਮਨੁੱਖ ਅਸਫਲ ਹੋ ਜਾਏ ਅਤੇ ਸਫਲਤਾ ਉਸ ਨੂੰ ਬਹੁਤ ਕੋਸੋਂ ਦੂਰ ਦਿਖਾਈ ਦੇਵੇ, ਤੇ ਆਪਣਾ ਬੱਲ ਕੰਮ ਨਾ ਕਰਦਾ ਹੋਇਆ ਦਿਖਾਈ ਦੇਵੇ ਤਾਂ ਉਹ ਈਸ਼ਵਰ ਦੇ ਅੱਗੇ ਹੱਥ ਜੋੜਦਾ ਹੈ। ਹੇ ਪਰੀਪੂਰਨ ਪ੍ਰਮਾਤਮਾ ! ਤੂੰ ਇਹ ਮੇਰੀ ਇੱਛਾ ਪੂਰੀ ਕਰ, ਪਰ ਅੰਮ੍ਰਿਤ ਵੇਲੇ ਜੋ ਉੱਠ ਕੇ ਨਾਮ ਜੱਪ ਰਿਹਾ ਹੈ, ਉਹ ਪ੍ਰਮਾਤਮਾ ਨੂੰ ਇੰਝ ਨਹੀਂ ਕਹਿੰਦਾ ਕਿ ਮੇਰੀ ਇਹ ਇੱਛਾ ਪੂਰੀ ਕਰ, ਮੇਰੀ ਇਹ ਇੱਛਾ ਪੂਰੀ ਕਰ। ਉਹ ਇੰਝ ਕਹਿੰਦਾ ਹੈ, ਹੇ ਪ੍ਰਭੂ ! ਜੋ ਤੇਰੀ ਇੱਛਾ ਹੋਵੇ, ਉਸ ਵਿਚ ਮੈਂ ਰਾਜ਼ੀ ਹਾਂ। ਬਸ ਇਹੀ ਫ਼ਰਕ ਹੈ, ਇਕ ਸੱਚੇ ਇਬਾਦਤ ਕਰਨ ਵਾਲੇ ਮਨੁੱਖ ਵਿਚ ਅਤੇ ਇਕ ਦੁਨੀਆਂਦਾਰ ਮਨੁੱਖ ਦੇ ਵਿਚ। ਕਰੀਬਨ ਕਰੀਬਨ ਅਸੀਂ ਇਹ ਦੇਖਦੇ ਹਾਂ ਕਿ ਇਕ ਪਿਤਾ ਵੀ ਸਿਆਣਾ ਹੈ, ਕਿ ਇਸ ਦੋ ਤਿੰਨ ਸਾਲ ਦੇ ਬੱਚੇ ਦੀ ਲੋੜ ਕੀ ਹੈ। ਜੇਕਰ ਮਾਂ ਨੂੰ ਪਤਾ ਹੀ ਨਹੀਂ, ਪਿਉ ਨੂੰ ਪਤਾ ਹੀ ਨਹੀਂ, ਤਾਂ ਸ਼ਾਇਦ ਇਹ ਮਾਂ ਬਾਪ ਐਵੇਂ ਹੀ ਬਣ ਗਏ ਹਨ। ਇਹ ਮਾਂ ਬਾਪ ਹੈ ਨਹੀਂ। ਇਸ ਦੋ ਤਿੰਨ ਸਾਲ ਦੇ ਬੱਚੇ ਦੀ ਮੰਗ ਨੂੰ ਮਾਂ ਸਮਝਦੀ ਹੈ, ਪਿਉ ਸਮਝਦਾ ਹੈ ਅਤੇ ਇਸ ਬੱਚੇ ਨੂੰ ਮੰਗ ਨਹੀਂ ਕਰਨੀ ਪੈਂਦੀ, ਕਿਉਂਕਿ ਅਜੇ ਵਿਚਾਰਾ ਮੰਗਣ ਜੋਗਾ ਵੀ ਨਹੀਂ ਤੇ ਜਗਤ ਪਿਤਾ ਨੂੰ ਵਾਕਿਆ ਹੀ ਨਹੀਂ ਪਤਾ ਕਿ ਸਾਡੀਆਂ ਲੋੜਾਂ ਕੀ ਹਨ, ਸਾਡੀ ਚਾਹਤ ਕੀ ਹੈ। ਅਤੇ ਸਮੇਂ ਦੇ ਮੁਤਾਬਿਕ, ਉਮਰ ਦੇ ਮੁਤਾਬਿਕ, ਜੀਵਨ ਦੇ ਮੁਤਾਬਿਕ, ਸਾਡੀਆਂ ਲੋੜਾਂ ਕੀ ਹੋ ਸਕਦੀਆਂ ਹਨ, ਜੇਕਰ ਇਹ ਸਭ ਕੁਝ ਪ੍ਰਮਾਤਮਾ ਨੂੰ ਪਤਾ ਹੀ ਨਹੀਂ, ਤਾਂ ਜਿਵੇਂ ਉਹ ਪਿਤਾ ਪਿਤਾ ਨਹੀਂ ਕਹਿਲਾ ਸਕਦਾ, ਜੋ ਦੋ ਤਿੰਨ ਸਾਲ ਦੇ ਬੱਚੇ ਦੀਆਂ ਲੋੜਾਂ ਨੂੰ ਨਹੀਂ ਸਮਝ ਸਕਦਾ ਤਾਂ ਉਹ ਪ੍ਰਮਾਤਮਾ ਵੀ ਕੈਸਾ ਪ੍ਰਮਾਤਮਾ ਹੋਵੇਗਾ ਅਤੇ ਕਿਉਂ ਕਰ ਉਸ ਨੂੰ ਪ੍ਰਮਾਤਮਾ ਆਖਿਆ ਜਾਏ, ਜਿਸ ਨੂੰ ਜੀਵਾਂ ਦੀਆਂ ਲੋੜਾਂ ਦਾ ਪਤਾ ਹੀ ਨਾ ਹੋਵੇ। ਦਰਅਸਲ ਸਭ ਦੀਆਂ ਲੋੜਾਂ ਦਾ ਉਸ ਨੂੰ ਪਤਾ ਹੈ। ਸਭ ਦੀ ਝੋਲੀ ਵਿਚ ਲੋੜਾਂ ਦੇ ਮੁਤਾਬਿਕ ਉਹ ਵਸਤੂਆਂ ਪਾਉਂਦਾ ਹੈ ਅਤੇ ਇਹ ਗੁਰੂ ਨਾਨਕ ਦੀ ਸੋਚਣੀ ਬੜੀ ਅਜ਼ੀਮ ਹੈ। ਵਾਕਿਆ ਜੇ ਕਿਸੇ ਦੀ ਝੋਲੀ ਵਿਚ ਦੁੱਖ ਵੀ ਪਾਉਂਦਾ ਹੈ ਤਾਂ ਇਹ ਦੁੱਖ ਵੀ ਉਸ ਦੀ ਲੋੜ ਹੁੰਦੀ ਹੈ, ਉਸ ਤੋਂ ਬਿਨਾਂ ਉਹ ਸੰਭਲੇਗਾ ਨਹੀਂ, ਉਸ ਤੋਂ ਬਿਨਾਂ ਸ਼ਾਇਦ ਉਹ ਸੁਚੇਤ ਨਾ ਹੋ ਸਕੇ। ਇਸ ਵਾਸਤੇ ਆਤਿਮ ਚਿੰਤਨ ਕਰਨ ਵਾਲੇ ਪੁਰਸ਼ਾਂ ਦੀ ਬਹੁਤ ਪੁਰਾਣੇ ਸਮੇਂ ਤੋਂ ਇਹ ਸੂਝ ਬਣੀ ਹੈ ਕਿ ਹੇ ਪਰੀਪੂਰਨ ਪ੍ਰਮਾਤਮਾ ! ਜੋ ਤੇਰੀ ਇੱਛਾ ਹੈ, ਉਹ ਪੂਰੀ ਹੋ ਗਈ।



*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*

(ਅੰਗ ੪੦੪)

ਕੌਣ ਹੈ ਇਸ ਤਰ੍ਹਾਂ ਦਾ ਮਹਾਂਬਲੀ ਜੋ ਇਹਨਾਂ ਪੰਜਾਂ ਨਾਲ ਸੰਘਰਸ਼ ਕਰਕੇ, ਜਿੱਤ ਨੂੰ ਪ੍ਰਾਪਤ ਹੋਇਆ ਹੋਵੇ। ਤੇ ਜਦ ਕੋਈ ਕਾਮ ਨੂੰ ਜਿੱਤ ਲੈਂਦਾ ਹੈ ਤਾਂ ਰਾਮ ਮਈ ਹੋ ਜਾਂਦਾ ਹੈ। ਲੋਭ ਨੂੰ ਜਿੱਤ ਲੈਂਦਾ ਹੈ ਤਾਂ ਸੰਤੋਖਮਈ ਹੋ ਜਾਂਦਾ ਹੈ। ਹੰਕਾਰ ਨੂੰ ਜਿੱਤ ਲੈਂਦਾ ਹੈ ਤਾਂ ਨਿਰੰਕਾਰ ਦੀ ਸ਼ਕਲ ਸੂਰਤ ਧਾਰਨ ਕਰ ਲੈਂਦਾ ਹੈ। ਇਸ ਤਰ੍ਹਾਂ ਦਾ ਸੰਘਰਸ਼ ਉਸ ਨੂੰ ਮਹਾਨ ਬਣਾ ਦੇਂਦਾ ਹੈ।

ਮਾਰਗ ਜ਼ਿੰਦਗੀ ਵਿਚ ਦੋ ਹਨ। ਅਕਸਰ ਇਸ ਤਰ੍ਹਾਂ ਦੇਖਿਆ ਜਾਂਦਾ ਹੈ ਕਿ ਜਿਵੇਂ ਪਾਣੀ ਨਿਵਾਣ ਦੀ ਤਰਫ਼ ਆਪਣੇ ਆਪ ਚੱਲਦਾ ਹੈ, ਇਵੇਂ ਮਨੁੱਖ ਖੱਡ ਦੀ ਤਰਫ਼, ਨਿਵਾਣ ਦੀ ਤਰਫ਼ ਆਪਣੇ ਆਪ ਚੱਲਦਾ ਹੈ। ਕਿਸੇ ਸਹਾਰੇ ਦੀ ਲੋੜ ਨਹੀਂ, ਕਿਸੇ ਸਹਾਇਕ ਦੀ ਲੋੜ ਨਹੀਂ, ਕਿਸੇ ਮਦਦਗਾਰ ਦੀ ਲੋੜ ਨਹੀਂ। ਜੀਵਨ ਦਾ ਵੇਗ ਆਪਣੇ ਆਪ ਨਿਵਾਣ ਦੀ ਤਰਫ਼ ਜਾਂਦਾ ਹੈ। ਪਰ ਜੀਵਨ ਨੂੰ ਬੁਲੰਦੀਆਂ ਦੀ ਤਰਫ਼ ਲੈ ਜਾਣਾ ਹੈ। ਚੜ੍ਹਾਈਆਂ 'ਤੇ ਲੈ ਜਾਣਾ ਹੈ ਤਾਂ ਸਹਾਰੇ ਦੀ ਲੋੜ ਹੈ। ਆਸਰਾ ਚਾਹੀਦਾ ਹੈ। ਇਕ ਸਮੇਂ ਦਾ ਆਸਰਾ, ਇਕ ਵਕਤ ਦਾ ਆਸਰਾ, ਇਕ ਪ੍ਰਭੂ ਦਾ ਆਸਰਾ, ਇਕ ਪ੍ਰਮਾਤਮਾ ਦਾ ਆਸਰਾ। ਖੜੇ ਹੋ ਕੇ ਉਸ ਦੇ ਅੱਗੇ ਤੂੰ ਅਰਦਾਸ ਕਰ, ਜੋਦੜੀ ਕਰ ਕਿ ਹੇ ਪ੍ਰਭੂ !

*ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥*

(ਅੰਗ ੧੫੫)

ਹੇ ਪ੍ਰਭੂ ! ਉਹ ਪੰਜ ਹਨ ਤੇ ਮੈਂ ਇਕੱਲਾ ਹਾਂ। ਤੂੰ ਮੇਰਾ ਸਹਾਇਕ ਬਣ। ਤੂੰ ਮੇਰੇ ਨਾਲ ਹੋਵੇਂ ਤਾਂ ਮੈਂ ਇਹਨਾਂ ਪੰਜਾਂ ਨਾਲ ਮੱਥਾ ਮਾਰ ਸਕਦਾ ਹਾਂ। ਇਸ ਵਾਸਤੇ ਕਹਿੰਦੇ ਹਨ ਕਿ ਕੀਤੀ ਹੋਈ ਬੰਦਗੀ ਉਹ ਸਫਲ ਸਮਝ ਲਉ ਜੇਕਰ ਅੰਦਰੋਂ ਅਰਦਾਸ ਪੈਦਾ ਹੋ ਗਈ ਹੈ।

ਤਿੰਨ ਪੜਾਉ ਹਨ - ਪਰਿਆਸ, ਅਰਦਾਸ, ਪ੍ਰਸਾਦਿ। ਪ੍ਰਥਮ ਤਾਂ ਪਰਿਆਸ ਹੀ ਹੈ। ਮਨ ਨਾਲ ਸੰਘਰਸ਼ ਕਰਨ ਦਾ, ਅੰਮ੍ਰਿਤ ਵੇਲੇ ਉਠਣਾ ਹੈ, ਜੱਪ ਹੈ, ਤੱਪ ਹੈ, ਸਤਿਸੰਗ ਹੈ। ਬਾਣੀ ਦਾ ਪਾਠ ਹੈ, ਸਤਿ ਪੁਰਸ਼ਾਂ ਦੀ ਸੰਗਤ ਹੈ। ਇਹ ਪਰਿਆਸ ਹੈ ਪਰੰਤੂ ਇਹ ਪਰਿਆਸ ਲੰਬੇ ਸਮੇਂ ਤੱਕ ਚੱਲਦਾ ਰਹੇ ਅਤੇ ਪ੍ਰਾਪਤੀ ਕੁਝ ਵੀ ਨਾ ਹੋਵੇ, ਤਾਂ ਕਹਿੰਦੇ ਹਨ ਕਿ ਐਸੀ ਹਾਲਤ ਵਿਚ ਅੰਦਰੋਂ ਅਰਦਾਸ ਪੈਦਾ ਹੁੰਦੀ ਹੈ। ਮੇਰਾ ਪਰਿਆਸ ਜੇਕਰ ਮੈਨੂੰ ਸਫਲਤਾ ਦਿਲਾ ਸਕਦਾ ਹੈ ਤਾਂ ਫਿਰ ਪ੍ਰਮਾਤਮਾ ਦਾ ਮੁੱਲ ਪੈ ਗਿਆ। ਜਗਤ ਦੇ ਤਮਾਮ ਸ੍ਰੇਸ਼ਟ ਪੁਰਸ਼ਾਂ ਨੇ ਕਿਹਾ ਹੈ ਕਿ ਉਹ ਮਿਲਿਆ ਹੈ, ਪ੍ਰਸਾਦਿ ਹੈ। ਪ੍ਰਸਾਦਿ ਬਖ਼ਸ਼ਿਸ਼ ਹੈ, ਰਹਿਮਤ ਹੈ। ਸਾਡਾ ਪਰਿਆਸ ਕੁਝ ਵੀ ਨਹੀਂ, ਉਹਦਾ ਪ੍ਰਸਾਦਿ ਹੈ, ਉਹਦੀ ਬਖ਼ਸ਼ਿਸ਼ ਹੈ। ਇਹ ਪਰਿਆਸ ਫਿਰ ਲੈ ਜਾਂਦਾ ਹੈ ਅਰਦਾਸ ਤੱਕ ਅਤੇ ਅਰਦਾਸ ਤੋਂ ਬਾਅਦ ਕੀ ਹੈ ਪ੍ਰਸਾਦਿ। ਪ੍ਰਸਾਦਿ ਤੋਂ ਬਾਅਦ ਫਿਰ

ਕੁਝ ਵੀ ਨਹੀਂ, ਪ੍ਰਸਾਦਿ ਅਖ਼ੀਰ ਹੈ, ਪ੍ਰਸਾਦਿ ਬਖ਼ਸ਼ਿਸ਼ ਹੈ, ਰਹਿਮਤ ਹੈ। ਜਦ ਵੀ ਕੋਈ ਸਮਾਧੀ ਲੀਨ ਹੋਇਆ, ਜਦ ਵੀ ਕਿਸੇ ਦੀ ਜ਼ਿੰਦਗੀ ਵਿਚ ਮਿਠਾਸ ਭਰੀ ਹੈ, ਉਸ ਨੇ ਇਹੀ ਆਖਿਆ ਹੈ - ਪ੍ਰਸਾਦਿ, ਬਖ਼ਸ਼ਿਸ਼, ਰਹਿਮਤ, ਤਾਂ ਪਹਿਲੇ ਤੇ ਪਰਿਆਸ ਹੈ, ਉੱਦਮ ਹੈ ਤੇ ਜਦ ਮਨੁੱਖ ਪਹਿਲੇ ਥੱਕਦਾ ਹੈ, ਟੁੱਟਦਾ ਹੈ, ਇਸ ਪਰਿਆਸ ਵਿਚ ਸਫਲਤਾ ਨਹੀਂ ਮਿਲਦੀ ਤਾਂ ਅੰਦਰੋਂ ਅਰਦਾਸ ਜਾਗਦੀ ਹੈ ਕਿ ਹੇ ਪਰੀਪੂਰਨ ਪ੍ਰਮਾਤਮਾ ! ਤੂੰ ਰਹਿਮਤ ਕਰ, ਤੂੰ ਬਖ਼ਸ਼ਿਸ਼ ਕਰ। ਜਿਵੇਂ ਇਹ ਅਰਦਾਸ ਨਿਕਲਦੀ ਹੈ, ਜ਼ਿੰਦਗੀ ਵਿਚ ਇਕੋ ਵਾਰ ਨਿਕਲਦੀ ਹੈ, ਕਿਉਂਕਿ ਪੂਰਨ ਹੋ ਜਾਂਦੀ ਹੈ-

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

(ਅੰਗ ੮੧੯)

ਰੋਮ ਰੋਮ ਉਸ ਦਾ ਅੰਮ੍ਰਿਤ ਨਾਲ ਭਰ ਜਾਂਦਾ ਹੈ ਅਤੇ ਉਹ ਕਹਿ ਉੱਠਦਾ ਹੈ - ਤੇਰਾ ਪ੍ਰਸਾਦਿ, ਗੁਰ ਪ੍ਰਸਾਦਿ। ਹੇ ਗੁਰੂ ! ਇਹ ਤੇਰਾ ਪ੍ਰਸਾਦਿ ਹੈ, ਤੇਰੀ ਬਖ਼ਸ਼ਿਸ਼ ਹੈ। ਧੰਨ ਹਨ ਉਹ ਪੁਰਸ਼ ਜੋ ਅੰਮ੍ਰਿਤ ਵੇਲੇ ਨੂੰ ਸਮਝ ਕੇ ਉੱਠ ਬੈਠਦੇ ਹਨ ਤੇ ਮਨ ਨਾਲ ਸੰਘਰਸ਼ ਕਰਨ ਲਈ ਰਾਜ਼ੀ ਹੋ ਜਾਂਦੇ ਹਨ। ਵਾਹਿਗੁਰੂ ਮੰਤਰ ਦੇ ਜੱਪ ਦੁਆਰਾ ਆਪਣੇ ਆਪ ਨੂੰ ਅਰਦਾਸ ਤੱਕ ਲੈ ਜਾਂਦੇ ਹਨ ਤੇ ਪ੍ਰਮਾਤਮਾ ਦੇ ਪ੍ਰਸਾਦਿ ਦੇ ਪਾਤਰ ਬਣ ਜਾਂਦੇ ਹਨ। ਸਤਿਗੁਰੂ ਇਹ ਪ੍ਰਸਾਦਿ ਸਾਰਿਆਂ ਦੀ ਝੋਲੀ ਵਿਚ ਪਾਉਣ ਅਤੇ ਸਾਰਿਆਂ ਦੀ ਜ਼ਿੰਦਗੀ ਨੂੰ ਅੰਮ੍ਰਿਤ ਮਈ ਬਣਾਉਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪ੍ਰਭੂ ਸਿਮਰਨ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਗੁਰੂ ਰੂਪ ਸਾਧ ਸੰਗਤ ਜੀਉ ! ਫਤਹਿ ਪ੍ਰਵਾਨ ਕਰਨੀ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਮਨੁੱਖ ਦੇ ਪ੍ਰਾਣਾਂ ਵਿਚ ਅਚੇਤਨ ਮਨ ਦੇ ਵਿਚ ਇਕ ਗਹਿਰੀ ਪਿਆਸ ਹੈ ਅੰਮ੍ਰਿਤ ਪਦਵੀ ਦੇ ਸਦੀਵੀ ਜੀਵਨ ਦੀ। ਇਸ ਤਰ੍ਹਾਂ ਦਾ ਜੀਵਨ ਮਨੁੱਖ ਦੀ ਆਤਮਾ ਮੰਗਦੀ ਹੈ, ਜੋ ਸਦੀਵੀ ਹੋਵੇ, ਹਮੇਸ਼ਾ ਹੋਵੇ। ਸਿਰਫ਼ ਮੌਤ ਰਹਿਤ ਹੀ ਨਾ ਹੋਵੇ, ਦੁੱਖ ਰਹਿਤ ਵੀ ਹੋਵੇ। ਸਿਰਫ਼ ਦੁੱਖ ਰਹਿਤ ਹੀ ਨਹੀਂ, ਚਿੰਤਾ ਤੇ ਵਾਸ਼ਨਾ ਰਹਿਤ ਵੀ ਹੋਵੇ। ਇਸ ਤਰ੍ਹਾਂ ਦਾ ਜੀਵਨ ਕੀ ਹੋ ਸਕਦਾ ਹੈ ? ਕਿਥੇ ਹੋ ਸਕਦਾ ਹੈ ? ਅਨੰਤ ਕਾਲ ਤੋਂ ਮਨੁੱਖ ਤਲਾਸ਼ ਕਰਦੇ ਹਨ। ਸਫਲਤਾ ਜਿੰਨ੍ਹਾਂ ਦੀ ਝੋਲੀ ਵਿਚ ਪਈ, ਅਸੀਂ ਉਹਨਾਂ ਨੂੰ ਆਖਿਆ ਕਿ ਇਹ ਸੰਤ ਹਨ, ਇਹ ਭਗਤ ਹਨ, ਇਹ ਪੀਰ ਹਨ, ਇਹ ਆਤਮ ਦਰਸ਼ੀ ਪੁਰਸ਼ ਹਨ, ਇਹ ਮਲੇਸ਼ਵਰ ਹਨ, ਇਹ ਮਹੰਤ ਹਨ। ਇਸ ਤਰ੍ਹਾਂ ਦੀਆਂ ਉਪਾਧੀਆਂ ਉਹਨਾਂ ਨੂੰ ਦਿੱਤੀਆਂ। ਉਪਾਧੀਆਂ ਨਾਲ ਅਸੀਂ ਉਹਨਾਂ ਨੂੰ ਯਾਦ ਕੀਤਾ। ਇਹਨਾਂ ਨੇ ਉਸ ਅਵਸਥਾ ਨੂੰ ਪ੍ਰਾਪਤ ਕਰ ਲਿਆ, ਜਿਸ ਦੀ ਪਿਆਸ ਹਰ ਜੀਵ ਦੇ ਅੰਦਰ ਹੈ, ਹਰ ਜੀਵਨ ਦੇ ਅੰਦਰ ਹੈ। ਆਖ਼ਰ ਉਸ ਨੂੰ ਨਾਮ ਵੀ ਦੇ ਦਿੱਤਾ ਗਿਆ। ਉਹ ਪ੍ਰਮਾਤਮਾ ਹੈ, ਉਹ ਈਸ਼ਵਰ ਹੈ, ਉਹ ਅੱਲ੍ਹਾ ਹੈ, ਉਹ ਰਹੀਮ ਹੈ। ਉਹ ਇਕ ਇਕ ਰਸਨਾ ਦੇ ਨਾਲ ਹਜ਼ਾਰ ਹਜ਼ਾਰ ਨਾਮ ਰੋਜ਼ ਨਵੇਂ ਰੱਖਦਾ।

ਹਜ਼ਾਰ ਰਸਨਾ ਦੇ ਰਾਹੀਂ ਕਿੰਨੇ ਨਾਮ ਘੜਦਾ ਹੋਵੇਗਾ। ਦਰਅਸਲ ਸਮਝਾਉਣ ਦਾ ਇਕ ਢੰਗ ਹੈ ਕਿ ਮਨੁੱਖ ਦੀ ਜ਼ਬਾਨ ਨੇ ਇਕੱਠੇ ਹੋ ਕੇ, ਪਤਾ ਨਹੀਂ ਕਿੰਨੇ ਪ੍ਰਮਾਤਮਾ ਦੇ ਨਾਮ ਘੜੇ। ਇਸ ਤਰ੍ਹਾਂ ਵੀ ਆਤਮ ਦਰਸ਼ੀ ਕਹਿੰਦੇ ਹਨ ਕਿ ਜਦ ਵੀ ਪਹਿਲੀ ਦਫ਼ਾ ਪ੍ਰਮਾਤਮਾ ਦਾ ਬੋਧ ਹੁੰਦਾ ਹੈ ਤਾਂ ਜਿਸ ਢੰਗ ਦਾ ਅਨੁਭਵ ਉਸ ਦੇ ਅੰਦਰ ਪੈਦਾ ਹੁੰਦਾ ਹੈ, ਉਹ ਕੇਵਲ ਉਸੇ ਦੇ ਅੰਦਰ ਹੁੰਦਾ ਹੈ, ਐਸਾ ਅਨੁਭਵ ਉਸ ਤੋਂ ਪਹਿਲੇ ਕਿਸੇ ਨੂੰ ਨਹੀਂ ਹੋਇਆ ਹੋਣਾ।

ਬਾਅਦ ਵਿਚ ਵੀ ਕਿਸੇ ਨੂੰ ਨਹੀਂ। ਹਰ ਅਨੁਭਵ ਨਵਾਂ ਹੁੰਦਾ ਹੈ। ਹਰ ਭਗਤ ਦੇ ਅੰਦਰ ਪਹਿਲੀ ਛਾਪ ਜੋ ਪ੍ਰਮਾਤਮਾ ਦੀ ਬਣਦੀ ਹੈ, ਉਹ ਨਵੀਂ ਹੁੰਦੀ ਹੈ। ਸ਼ਾਇਦ ਇਸੇ ਅਧਾਰ 'ਤੇ ਗੁਰੂ ਅਰਜਨ ਦੇਵ ਜੀ ਨੇ ਕਹਿ ਦਿੱਤਾ-

*ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥*

(ਅੰਗ ੬੬੦)

ਉਹ ਨਿਤ ਨਵਾਂ, ਪੱਲ ਪੱਲ ਦੇ ਵਿਚ ਨਵਾਂ, ਚਾਰ ਦਿਨ ਪਹਿਲੇ ਜਿਸ ਨੂੰ ਅਨੁਭਵ ਹੋਇਆ, ਉਹ ਕੁਛ ਅਨੁਭਵ ਹੋਰ ਹੈ। ਅੱਜ ਜਿਸ ਨੂੰ ਅਨੁਭਵ ਹੋ ਰਿਹਾ ਹੈ, ਉਹ ਕੁਛ ਹੋਰ ਹੈ। ਇਹੀ ਕਾਰਣ ਹੈ ਕਿ ਦੁਨੀਆਂ ਦੇ ਹਰ ਸੰਤ ਨੇ, ਹਰ ਭਗਤ ਨੇ, ਜਦ ਪ੍ਰਮਾਤਮਾ ਦੀ ਵਿਆਖਿਆ ਕੀਤੀ, ਉਸ ਦੇ ਸਰੂਪ ਦਾ ਚਿਤਰਨ ਕੀਤਾ ਤਾਂ ਉਹ ਕਿਸੇ ਨਾਲ ਮੇਲ ਨਹੀਂ ਖਾਂਦਾ ਸੀ। ਅੱਲ੍ਹਾ ਦੀ ਤਸਵੀਰ ਕਸ਼ੀ ਜੋ ਮੁਹੰਮਦ ਸਾਹਿਬ ਨੇ ਕੀਤੀ, ਉਹ ਜ਼ਰਦਰਸਤ ਨਾਲ ਮੇਲ ਨਹੀਂ ਖਾਂਦੀ। ਜ਼ਰਦਰਸਤ ਨੇ ਉਸ ਰਹੀਮ ਤੇ ਕਰੀਮ ਦਾ ਜੋ ਅਨੁਭਵ ਕੀਤਾ, ਮੂਸਾ ਦੀਆਂ ਗਹਿਰਾਈਆਂ ਨਾਲ ਮੇਲ ਨਹੀਂ ਖਾਂਦਾ। ਅਤੇ ਜੋ ਮੂਸਾ ਨੇ ਅਨੰਦ ਮਾਣਿਆ, ਉਸ ਦਾ ਈਸਾ ਦੀ ਸ਼ਾਂਤੀ, ਈਸਾ ਦੇ ਪ੍ਰੇਮ, ਈਸਾ ਦੀ ਗਹਿਰਾਈ ਨਾਲ ਤਾਲ-ਮੇਲ ਨਹੀਂ ਬੈਠਦਾ।

ਇਸੇ ਤਰੀਕੇ ਨਾਲ ਅਸੀਂ ਦੇਖੀਏ ਕਿ ਸ੍ਰੀ ਰਾਮ ਵਰਗੇ ਸ੍ਰੀ ਕ੍ਰਿਸ਼ਨ ਨਹੀਂ ਹਨ, ਭਾਵੇਂ ਦੋਵਾਂ ਦਾ ਕੋਈ ਇਕੱਠਾ ਨਾਮ ਜੱਪੇ, ਪਰ ਇਤਨੀ ਦੂਰੀ ਹੈ ਦੋਵਾਂ ਵਿਚ, ਜਿਵੇਂ ਜ਼ਮੀਨ ਤੇ ਆਸਮਾਨ ਦੀ ਦੂਰੀ ਹੈ। ਇਹ ਇਤਨੀ ਕੁ ਦੂਰੀ ਹੈ, ਜਿਵੇਂ ਕਿ ਦਿਨ ਤੇ ਰਾਤ ਦੀ ਦੂਰੀ ਹੈ। ਇਹ ਇਤਨੀ ਕੁ ਦੂਰੀ ਹੈ, ਜਿਵੇਂ ਕਿ ਧੁੱਪ ਤੇ ਛਾਂ ਦੀ ਦੂਰੀ ਹੈ। ਇਕ ਮਰਿਆਦਾ ਪ੍ਰਸ਼ੋਤਮ, ਇਕ ਲੀਲਾ ਪ੍ਰਸ਼ੋਤਮ। ਇਕ ਗਹਿਰ ਗੰਭੀਰ ਰਹਿਣ ਵਾਲਾ, ਇਕ ਗੋਪੀਆਂ ਵਿਚ ਨਿਰਤ ਵੀ ਕਰਦਾ ਹੈ। ਸੰਗੀਤ ਦੀ ਤਾਨ ਵੀ ਛੇੜ ਲੈਂਦਾ ਹੈ। ਰਾਜਨੀਤੀ ਦਾ ਵੀ ਮਹਾਂ ਪੰਡਿਤ ਹੈ। ਗਹਿਰੇ ਤੱਲ ਦੇ ਵਿਚੋਂ ਗੀਤ ਵੀ ਨਿਕਲਦਾ ਹੈ। ਹੰਝੂਆਂ ਦਾ ਅਸੀਂ ਸੋਚ ਹੀ ਨਹੀਂ ਸਕਦੇ ਕਿ ਸ੍ਰੀ ਕ੍ਰਿਸ਼ਨ ਦੀਆਂ ਅੱਖਾਂ ਵਿਚ ਕਦੀ ਆਏ ਵੀ ਹੋਣ। ਮੁਸਕ੍ਰਾਹਟ ਹੀ ਮੁਸਕ੍ਰਾਹਟ, ਖੇੜਾ ਹੀ ਖੇੜਾ। ਇੰਝ ਕਹਿ ਸਕਦੇ ਹਾਂ ਕਿ ਅਸੀਂ ਉਸ ਫੁੱਲ ਦੀ ਕਲਪਨਾ ਕਰ ਸਕਦੇ ਹਾਂ, ਜੋ ਕਦੀ ਮੁਰਝਾਇਆ ਨਾ ਹੋਵੇ। ਜਿਸ ਦੀ ਇਕ ਇਕ ਪੱਤੀ ਦੇ ਵਿਚ ਹਰ ਵਕਤ ਮਹਿਕ ਹੋਵੇ। ਪਰ ਅਸੀਂ ਰਾਮ ਦੇ ਨੇਤਰਾਂ ਵਿਚ ਜਲ ਦੇਖਦੇ ਹਾਂ। ਜਦ ਲਛਮਣ ਨੂੰ ਬਰਛੀ ਲੱਗਦੀ ਹੈ, ਜਦ ਮੂਰਛਾ ਹੁੰਦੇ ਹਨ, ਉਦੋਂ ਵਗਦੇ ਹੋਏ ਹੰਝੂ ਦੇਖਦੇ ਹਾਂ। ਸੀਤਾ ਦੇ ਵਿਛੋੜੇ ਵਿਚ ਵਗਦੇ ਹੋਏ ਹੰਝੂ ਦੇਖਦੇ ਹਾਂ। ਦਰਅਸਲ ਪ੍ਰਮਾਤਮਾ ਛਲਕਿਆ ਹੈ ਇਕ ਦੇ ਹੰਝੂਆਂ ਦੇ ਵਿਚੋਂ। ਪ੍ਰਮਾਤਮਾ ਛਲਕਿਆ ਹੈ ਇਕ ਦੀ ਮੁਸਕ੍ਰਾਹਟ ਦੇ ਵਿਚੋਂ। ਪ੍ਰਮਾਤਮਾ ਛਲਕਿਆ ਹੈ ਇਕ ਦੀ ਗੰਭੀਰਤਾ ਦੇ ਵਿਚੋਂ, ਇਕ ਦੀ ਮਰਿਆਦਾ ਵਿਚੋਂ। ਪ੍ਰਮਾਤਮਾ ਨੱਚਿਆ ਹੈ ਇਕ ਦੀ ਲੀਲਾ ਵਿਚੋਂ।



ਇਹ ਤਾਂ ਸਿਰਫ਼ ਮੈਂ ਦੋ ਪੁਰਸ਼ਾਂ ਦੀ ਗੱਲ ਕੀਤੀ ਹੈ। ਸ੍ਰੀ ਕ੍ਰਿਸ਼ਨ ਵਰਗੇ ਮਹਾਤਮਾ ਬੁੱਧ ਨਹੀਂ ਹਨ ਅਤੇ ਮਹਾਤਮਾ ਬੁੱਧ ਵਰਗੇ ਸੁਆਮੀ ਮਹਾਂਵੀਰ ਨਹੀਂ ਹਨ। ਸੁਆਮੀ ਮਹਾਂਵੀਰ ਵਰਗੇ ਗੁਰੂ ਨਾਨਕ ਨਹੀਂ ਹਨ। ਇਹਨਾਂ ਦੀ ਇਕ ਆਪਣੀ ਦੁਨੀਆਂ ਹੈ। ਕਹਿਣ ਤੋਂ ਮੇਰੀ ਮੁਰਾਦ ਇਹ ਹੈ ਕਿ ਜਦ ਵੀ ਕਿਸੇ ਨੂੰ ਆਤਮ ਦਰਸ਼ਨ ਹੁੰਦਾ ਹੈ, ਪ੍ਰਮਾਤਮਾ ਦਾ ਬੋਧ ਹੁੰਦਾ ਹੈ, ਤਾਂ ਬੱਸ ਜਿਵੇਂ ਦਾ ਬੋਧ ਹੁੰਦਾ ਹੈ, ਬੱਸ ਉਸੇ ਨੂੰ ਹੀ ਹੁੰਦਾ ਹੈ। ਇਹੀ ਕਾਰਣ ਹੈ ਕਿ ਮਰਦੇ ਦਮ ਤੱਕ ਸੰਤਾਂ ਦੇ ਅੰਦਰ ਪਿਆਸ ਪ੍ਰਮਾਤਮਾ ਦੀ ਵੱਧਦੀ ਜਾਂਦੀ ਹੈ, ਵੱਧਦੀ ਜਾਂਦੀ ਹੈ। ਕਾਰਣ, ਛਾਪ ਨਵੀਂ ਬਣਦੀ ਜਾਂਦੀ ਹੈ। ਅਨੁਭਵ ਨਵੇਂ ਪ੍ਰਗਟ ਹੁੰਦੇ ਜਾਂਦੇ ਹਨ। ਰੱਸ ਕੋਈ ਨਵੇਂ ਤੋਂ ਨਵਾਂ ਆ ਰਿਹਾ ਹੈ।

ਕਿੰਨਾ ਵੀ ਕੋਈ ਰੱਸ ਕਿਉਂ ਨਾ ਹੋਵੇ, ਜੇਕਰ ਉਹੀ ਇਕ ਰੱਸ ਲੰਬਾ ਹੋ ਜਾਏ ਤਾਂ ਬੇਰੱਸ ਹੋ ਜਾਏਗਾ। ਕਿੰਨਾ ਵੀ ਸਵਾਦੀ ਭੋਜਨ ਹੋਵੇ, ਜਾਂ ਇੰਝ ਕਹਿ ਲਉ ਪਹਿਲੀ ਬੁਰਕੀ ਵਿਚੋਂ ਜੋ ਉਸ ਨੂੰ ਸਵਾਦ ਆਇਆ, ਉਹ ਅਖ਼ੀਰਲੀ ਵਿਚ ਨਹੀਂ ਹੋਵੇਗਾ। ਇਕ ਇਕ ਬੁਰਕੀ ਅੰਦਰ ਜਾ ਰਹੀ ਹੈ, ਭੁੱਖ ਘੱਟਦੀ ਜਾ ਰਹੀ ਹੈ, ਸਵਾਦ ਘੱਟਦਾ ਜਾ ਰਿਹਾ ਹੈ। ਪਰ ਭਜਨ ਬਾਰੇ ਇਹ ਗੱਲ ਨਹੀਂ ਹੈ। ਭਜਨ ਜਿਵੇਂ ਜਿਵੇਂ ਵੀ ਚੱਲਦਾ ਜਾਏਗਾ, ਰੱਸ ਓਨਾ ਹੀ ਵੱਧਦਾ ਜਾਏਗਾ। ਕਾਰਣ, ਭਜਨ ਕਰਦਿਆਂ ਕਰਦਿਆਂ ਭੁੱਖ ਨਾਲ ਹੀ ਨਾਲ ਵੱਧਦੀ ਜਾਏਗੀ। ਨਾਲ ਦੇ ਨਾਲ ਪਿਆਸ ਵੱਧੇਗੀ ਅਤੇ ਨਾਲ ਦੇ ਨਾਲ ਨਵੇਂ ਅਨੁਭਵ, ਉਸ ਨਵੇਂ ਅਨੁਭਵ ਦੇ ਕਰਕੇ ਭੁੱਖ ਵੱਧਦੀ ਜਾਏਗੀ, ਪਿਆਸ ਵੱਧਦੀ ਜਾਏਗੀ। ਨਵਾਂ ਨਵਾਂ ਰੱਸ ਬਣਦਾ ਜਾਏਗਾ, ਇਸ ਵਾਸਤੇ ਦੁਨੀਆਂ ਦੇ ਤਮਾਮ ਪੈਗ਼ੰਬਰੀ ਪੁਰਸ਼ਾਂ ਨੇ ਕਹਿ ਦਿੱਤਾ ਕਿ ਬ੍ਰਹਮ ਨਿਤ ਨਵਾਂ ਹੈ।

ਇਸ ਤਰ੍ਹਾਂ ਦਾ ਜੋ ਪਰੀਪੂਰਨ ਪ੍ਰਮਾਤਮਾ ਹੈ, ਉਸ ਦੀ ਪ੍ਰਾਪਤੀ, ਫਿਰ ਸਭ ਤੋਂ ਪ੍ਰਥਮ ਉਸ ਦੀ ਪ੍ਰੇਰਨਾ ਕਿਥੋਂ ਮਿਲੀ ? ਕਿਸ ਜਗ੍ਹਾ ਤੋਂ ਮਿਲੀ ? ਇਸ ਨੂੰ ਥੋੜਾ ਜਿਹਾ ਗਹਿਰਾਈ ਨਾਲ ਲਈਏ। ਦੁਨੀਆਂ ਦੇ ਤਮਾਮ ਪੈਗ਼ੰਬਰੀ ਪੁਰਖਾਂ ਦਾ ਜੋ ਕਹਿਣਾ ਹੈ ਕਿ ਉਸ ਦੀ ਪ੍ਰਾਪਤੀ ਦਾ ਸਾਧਨ ਕੇਵਲ ਸਿਮਰਨ ਹੈ। ਉਸਦੀ ਪ੍ਰਾਪਤੀ ਦਾ ਸਾਧਨ ਕੇਵਲ ਉਸ ਦੀ ਯਾਦ ਹੈ। ਉਸ ਦੇ ਕੋਲ ਨਹੀਂ ਜਾਣਾ। ਕੋਲ ਉਸ ਦੇ ਜਾਣਾ ਹੈ, ਜੋ ਆਪਣੇ ਤੋਂ ਦੂਰ ਹੋਵੇ। ਉਸਨੂੰ ਲੱਭਣਾ ਵੀ ਨਹੀਂ। ਲੱਭਣਾ ਉਸ ਨੂੰ ਪੈਂਦਾ ਹੈ ਜੋ ਗੁੰਮ ਹੋ ਗਿਆ ਹੋਵੇ। ਅਸੀਂ ਕੇਵਲ ਉਸ ਨੂੰ ਭੁੱਲ ਗਏ ਹਾਂ। ਭੁੱਲ ਗਏ ਹਾਂ, ਬੱਸ ਯਾਦ ਕਰਨਾ ਹੈ। ਚੇਤੇ ਕਰਨਾ ਹੈ ਸਤਿਗੁਰੂ ਨੂੰ ਤੇ ਇਸ ਤਰ੍ਹਾਂ ਕਹਿੰਦੇ ਹਨ-

*ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥*

(ਅੰਗ ੩੧੮)

ਤੇਰੇ ਕੋਲ ਚੇਤਾ ਸ਼ਕਤੀ ਹੈ, ਯਾਦ ਸ਼ਕਤੀ ਹੈ ਤਾਂ ਉਸ ਨੂੰ ਚੇਤੇ ਕਰ। ਜੋ ਸੱਚਾ ਹੈ, ਵਿਆਪਕ ਹੈ, ਸਰਬਗ ਹੈ। ਇਹ ਤਾਂ ਇਸ ਤਰ੍ਹਾਂ ਹੋਇਆ, ਜਿਵੇਂ ਕਿਸੇ ਨੂੰ ਕਹੀਏ ਕਿ ਜੇ

ਤੇਰੇ ਕੋਲ ਅੱਖਾਂ ਹੈਨ ਤਾਂ ਵੇਖ। ਜੇ ਤੇਰੇ ਕੋਲ ਕੰਨ ਹਨ ਤਾਂ ਸੁਣ ਲੈ। ਜੇ ਤੇਰੇ ਕੋਲ ਪੈਰ ਹਨ ਤਾਂ ਚੱਲ। ਜੇ ਤੇਰੇ ਕੋਲ ਹੱਥ ਹਨ ਤਾਂ ਫਿਰ ਕੁਝ ਕਰ ! ਜੇ ਤੇਰੇ ਕੋਲ ਰਸਨਾ ਹੈ, ਤਾਂ ਫਿਰ ਬੋਲ। ਇਸ ਤਰ੍ਹਾਂ ਹੀ ਸਾਹਿਬ ਕਹਿੰਦੇ ਹਨ ਕਿ ਜੇ ਤੇਰੇ ਕੋਲ ਚੇਤੇ ਸ਼ਕਤੀ ਹੈ, ਯਾਦ ਸ਼ਕਤੀ ਹੈ, ਉਹ ਇਕ ਮਹਾਨ ਸ਼ਕਤੀ ਹੈ।

ਮਨੁੱਖ ਦੀ ਜ਼ਿੰਦਗੀ ਦਾ ਸਾਰਾ ਵਿਕਾਸ ਚੇਤਾ ਸ਼ਕਤੀ 'ਤੇ ਖੜਾ ਹੈ। ਕੱਲ ਦੀਆਂ ਗੱਲਾਂ ਅੱਜ ਚੇਤੇ ਨਹੀਂ। ਕੱਲ ਦਾ ਪੜ੍ਹਿਆ ਹੋਇਆ ਸਬਕ ਬੱਚੇ ਨੂੰ ਅੱਜ ਚੇਤੇ ਨਹੀਂ, ਤਾਂ ਉਸ ਦਾ ਵਿਕਾਸ ਰੁੱਕ ਜਾਏਗਾ, ਉਹ ਪਛੜ ਜਾਏਗਾ। ਅਤੀਤ ਦੀਆਂ ਯਾਦਾਂ ਮਨੁੱਖ ਨੂੰ ਅਗਾਂਹ ਤੋਰਦੀਆਂ ਹਨ ਅਤੇ ਇਸ ਤਰ੍ਹਾਂ ਮੰਜ਼ਿਲੇ ਮਕਸੂਦ 'ਤੇ ਪਹੁੰਚਾ ਦੇਂਦੀਆਂ ਹਨ। ਇਹ ਇਕ ਪਰਬੱਲ ਸ਼ਕਤੀ ਪਰੀਪੂਰਨ ਪ੍ਰਮਾਤਮਾ ਨੇ ਦਿੱਤੀ ਹੈ। ਤੇ ਸਭ ਤੋਂ ਜ਼ਿਆਦਾ ਇਹ ਸ਼ਕਤੀ ਮਨੁੱਖ ਨੂੰ ਦਿੱਤੀ ਹੈ। ਮਨੁੱਖੀ ਦੁਨੀਆਂ ਦਾ ਸਾਰਾ ਵਿਕਾਸ ਚੇਤੇ 'ਤੇ ਖੜਾ ਹੈ, ਯਾਦ 'ਤੇ ਖੜਾ ਹੈ। ਪਰ ਯਾਦ ਬਾਰੇ, ਚੇਤੇ ਬਾਰੇ ਇਹ ਲਾਜ਼ਮੀ ਹੈ ਕਿ ਜੋ ਅੱਖਾਂ ਵੇਖਣ, ਚਿੱਤ ਉਸੇ ਨੂੰ ਚੇਤੇ ਕਰਦਾ ਹੈ ਜਾਂ ਜੋ ਅਨੁਭਵ ਵਿਚ ਅੱਖਾਂ ਤੋਂ ਬਿਨਾਂ ਆ ਜਾਏ, ਚਿਤ ਉਸੇ ਨੂੰ ਹੀ ਚੇਤੇ ਕਰਦਾ ਹੈ।

ਪ੍ਰਮਾਤਮਾ ਕੀ ਵਾਕਿਆ ਹੀ ਇਹਨਾਂ ਅੱਖਾਂ ਨਾਲ ਦੇਖਿਆ ਗਿਆ ਪਹਿਲੇ, ਫਿਰ ਉਸ ਨੂੰ ਯਾਦ ਕੀਤਾ ਗਿਆ ? ਜੇਕਰ ਇਸ ਤਰ੍ਹਾਂ ਹੈ ਤਾਂ ਸਾਰੇ ਪਸ਼ੂ ਜਗਤ ਕੋਲ ਅੱਖਾਂ ਹਨ। ਸਾਡੇ ਕੋਲ ਅੱਖਾਂ ਹਨ। ਤਮਾਮ ਮਨੁੱਖੀ ਦੁਨੀਆਂ ਕੋਲ ਨੇਤਰ ਹਨ। ਫਿਰ ਹਰ ਇਕ ਨੂੰ ਦਿਖਾਈ ਦੇਣਾ ਚਾਹੀਦਾ ਹੈ ਅਤੇ ਹਰ ਇਕ ਦਾ ਹਿਰਦਾ ਯਾਦ ਕਰੇ, ਨਹੀਂ, ਇਸ ਤਰ੍ਹਾਂ ਨਹੀਂ ਹੈ। ਪਰੰਤੂ ਇਹ ਵੀ ਲਾਜ਼ਮੀ ਹੈ ਕਿ ਅੱਖਾਂ ਜਦ ਵੇਖਣ ਤਾਂ ਪ੍ਰਭਾਵ ਪੈ ਜਾਵੇ। ਚਿੱਤ ਤਾਂ ਉਸ ਪਾਸੇ ਜਾਂਦਾ ਹੈ। ਬਾਰ ਬਾਰ ਸਿਮਰਤੀ ਉਸ ਪਾਸੇ ਜਾਂਦੀ ਹੈ, ਤੇ ਯਾਦ ਕਰਨ ਦਾ ਮਤਲਬ ਹੈ, ਉਸ ਦੀ ਮੰਗ ਚੱਲ ਪੈਂਦੀ ਹੈ। ਬੜਾ ਸੁੰਦਰ ਵਾਕ ਹੈ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸ੍ਰੀ ਰਵਿਦਾਸ ਜੀ ਮਹਾਰਾਜ ਦਾ-

*ਬਿਨੁ ਦੇਖੇ ਉਪਜੈ ਨਹੀ ਆਸਾ॥*

(ਅੰਗ ੧੧੬੭)

ਇੱਛਾ ਪੈਦਾ ਹੀ ਨਹੀਂ ਹੁੰਦੀ, ਜੇ ਦਿਖਾਈ ਨਾ ਦੇਵੇ। ਪ੍ਰਮਾਤਮਾ ਇਸ ਮੌਕੇ ਅੱਖਾਂ ਦੇ ਨਾਲ ਤਾਂ ਦਿਖਾਈ ਨਹੀਂ ਦੇ ਰਿਹਾ। ਜਾਂ ਤਾਂ ਉਸ ਦੀ ਇੱਛਾ ਪੈਦਾ ਹੋਵੇ, ਪਰ ਇੱਛਾ ਕਿਸ ਤਰ੍ਹਾਂ ਪੈਦਾ ਹੋਵੇ ? ਸਭ ਤੋਂ ਪਹਿਲਾਂ ਮਨੁੱਖ ਜਿਸ ਦੇ ਹਿਰਦੇ ਨੇ ਉਸ ਪ੍ਰਮਾਤਮਾ ਨੂੰ ਯਾਦ ਕੀਤਾ ਹੋਣਾ ਹੈ, ਕਿਸ ਢੰਗ ਨਾਲ ਉਹ ਪ੍ਰਭਾਵਿਤ ਹੋਇਆ ਹੋਵੇਗਾ ਉਸ ਪ੍ਰਮਾਤਮਾ ਤੋਂ, ਜਿਹੜਾ ਪ੍ਰਮਾਤਮਾ ਇਹਨਾਂ ਅੱਖਾਂ ਦਾ ਵਿਸ਼ਾ ਹੀ ਨਹੀਂ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਫ਼ ਕਹਿ ਦਿੱਤਾ-



*ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥*

(ਅੰਗ ੧੧੦੦)

ਉਹ ਅੱਖਾਂ ਕੁਝ ਹੋਰ ਹਨ, ਜਿਸ ਨਾਲ ਪ੍ਰਮਾਤਮਾ ਦੀ ਝਲਕ ਦਿਖਾਈ ਦੇਂਦੀ ਹੈ। ਇਕਬਾਲ ਨੇ ਵੀ ਕਿਹਾ ਹੈ ਕਿ ਖ਼ੁਦਾ ਤੋਂ ਉਹ ਅੱਖ ਮੰਗ, ਜਿਹੜੀ ਅੱਖ ਖ਼ੁਦਾ ਨੂੰ ਦੇਖ ਸਕਦੀ ਹੈ। ਕੀ ਸੰਸਾਰ ਨੂੰ ਵੇਖਣ ਵਾਲੀ ਅੱਖ ਨਿਰੰਕਾਰ ਤੋਂ ਮਿਲੀ ਹੈ ? ਨਿਰੰਕਾਰ ਨੂੰ ਵੇਖਣ ਵਾਲੀ ਅੱਖ ਨਿਰੰਕਾਰ ਤੋਂ ਮਿਲਦੀ ਹੈ। ਇਹ ਅੱਖਾਂ ਅਸੀਂ ਬਜ਼ਾਰੋਂ ਮੁੱਲ ਨਹੀਂ ਲਈਆਂ। ਪ੍ਰਮਾਤਮਾ ਨੇ ਦਾਨ ਵਿਚ ਦਿੱਤੀਆਂ ਹਨ। ਇਹ ਸੰਸਾਰ ਨੂੰ ਵੇਖ ਰਹੀਆਂ ਹਨ। ਜੇ ਸੰਸਾਰ ਨੂੰ ਵੇਖਣ ਵਾਲੀਆਂ ਅੱਖਾਂ ਸਾਨੂੰ ਦਾਨ ਵਿਚ ਮਿਲੀਆਂ ਹਨ ਤਾਂ ਨਿਰੰਕਾਰ ਨੂੰ ਵੇਖਣ ਵਾਲੀਆਂ ਅੱਖਾਂ ਵੀ ਦਾਨ ਵਿਚ ਮਿਲੀਆਂ ਹਨ। ਸਾਡੀ ਕੋਈ ਇਸ ਢੰਗ ਦੀ ਯੋਗਤਾ ਸੀ ਜਿਸ ਕਰਕੇ ਸੰਸਾਰ ਨੂੰ ਵੇਖਣ ਵਾਲੀਆਂ ਅੱਖਾਂ ਸਾਡੀ ਝੋਲੀ ਵਿਚ ਪਾ ਦਿੱਤੀਆਂ। ਪਰ ਜਾਪਦਾ ਹੈ ਕਿ ਇਸ ਤਰ੍ਹਾਂ ਦੀ ਯੋਗਤਾ ਅਸੀਂ ਨਹੀਂ ਜੁਟਾ ਸਕੇ ਕਿ ਸਾਨੂੰ ਉਹ ਅੱਖ ਦੇ ਦੇਂਦਾ, ਜਿਸ ਨਾਲ ਅਸੀਂ ਉਸ ਨੂੰ ਦੇਖ ਸਕਦੇ। ਸ਼ਾਇਦ ਇਸੇ ਵਾਸਤੇ ਹੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਕਹਿੰਦੇ ਹਨ ਕਿ ਉਹ ਅੱਖਾਂ ਕੁਝ ਹੋਰ ਹਨ, ਜਿਹੜੀਆਂ ਪ੍ਰਮਾਤਮਾ ਨੂੰ ਵੇਖ ਸਕਦੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਦਿਨ ਪ੍ਰਸੰਨ ਹੋ ਕੇ ਭਾਈ ਸਾਹਿਬ ਭਾਈ ਨੰਦ ਲਾਲ ਨੂੰ ਆਖਿਆ, ਪੁਰਖਾ ! ਅੱਜ ਸਾਡੀ ਖ਼ੁਸ਼ੀ ਹੈ ਕਿ ਤੂੰ ਕੁਝ ਮੰਗੇਂ ਤੇ ਅਸੀਂ ਦੇਈਏ। ਅਕਸਰ ਦਿਆਲੂ ਪ੍ਰੇਮ ਨਾਲ ਭਿਜੇ ਹੋਏ ਹਿਰਦੇ ਦੇ ਕੇ ਖ਼ੁਸ਼ ਹੁੰਦੇ ਹਨ, ਦੇ ਕੇ ਪ੍ਰਸੰਨ ਹੁੰਦੇ ਹਨ। ਅਕਸਰ ਸ਼ੂਮ, ਕਠੋਰ, ਪੱਥਰ ਦਿਲ ਲੈ ਕੇ ਖ਼ੁਸ਼ ਹੁੰਦੇ ਹਨ। ਜੋ ਲੈ ਕੇ ਖ਼ੁਸ਼ ਹੋਵੇ ਉਹ ਸੰਸਾਰੀ ਹੈ ਅਤੇ ਜੋ ਦੇ ਕੇ ਪ੍ਰਸੰਨ ਹੋਵੇ, ਬੱਸ ਉਹੀ ਭਗਤ ਹੈ, ਉਹੀ ਸੰਤ ਹੈ, ਉਹੀ ਗੁਰਮੁਖ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਦੇਣ ਤੋਂ ਪਹਿਲੇ ਤੂੰ ਕੁਝ ਮੰਗ। ਇਸ ਤਰ੍ਹਾਂ ਨਾ ਹੋਵੇ ਕਿ ਅਸੀਂ ਤੇਰੀ ਝੋਲੀ ਵਿਚ ਜੋ ਕੁਝ ਪਾ ਦੇਈਏ, ਉਹ ਤੇਰੀ ਲੋੜ ਨਾ ਹੋਵੇ। ਤੇ ਜਦ ਤੇਰੀ ਉਹ ਲੋੜ ਹੀ ਨਹੀਂ ਹੋਵੇਗੀ ਤਾਂ ਤੇਰਾ ਹਿਰਦਾ ਪ੍ਰਸੰਨ ਨਹੀਂ ਹੋਵੇਗਾ। ਲੈਣ ਵਾਲਾ ਜੇਕਰ ਲੈ ਕੇ ਪ੍ਰਸੰਨ ਨਾ ਹੋਇਆ, ਤਾਂ ਯਕੀਨ ਜਾਣੋ, ਦੇਣ ਵਾਲੇ ਨੂੰ ਕੋਈ ਬਹੁਤ ਵੱਡੀ ਰੂਹਾਨੀ ਪ੍ਰਸੰਨਤਾ ਨਹੀਂ ਮਿਲੇਗੀ।

ਦਾਨੀ ਦੇਵੇ ਤੇ ਸੰਤੋਖੀ ਪ੍ਰਾਪਤ ਕਰੇ, ਲੈ ਕੇ ਪ੍ਰਸੰਨ ਹੋਵੇ ਤੇ ਦੇਣ ਵਾਲੇ ਦੇ ਅੰਦਰ ਵੀ ਪ੍ਰਸੰਨਤਾ ਵੱਧਦੀ ਹੈ। ਉਹਨੂੰ ਵੀ ਰੂਹਾਨੀ ਖ਼ੁਸ਼ੀ ਮਿਲਦੀ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਇਥੇ ਮੰਗ ਕੀਤੀ ਹੈ। ਬਾਕਮਾਲ ਮੰਗ ਹੈ, ਆਪ ਕਹਿੰਦੇ ਹਨ ਕਿ ਹੇ ਮੇਰੇ ਪਾਤਸ਼ਾਹ ! ਜੇ ਦੇਣਾ ਹੈ ਤਾਂ ਉਹ ਅੱਖਾਂ ਦੇ ਜਿਹੜੀਆਂ ਤੈਨੂੰ ਵੇਖ ਸਕਣ। ਨੰਦ ਲਾਲ ਕੋਈ ਨੇਤਰਹੀਨ ਨਹੀਂ ਸੀ। ਅੱਖਾਂ ਤਾਂ ਸਨ ਉਹਨਾਂ ਦੇ ਕੋਲ, ਇਸ ਵਾਸਤੇ ਧਾਰਮਿਕ ਜਗਤ ਵਿਚ ਆਖਿਆ ਜਾਂਦਾ ਹੈ ਕਿ ਇਹ ਅੱਖਾਂ ਬੰਦ ਹੋਣ, ਉਸ ਤੋਂ ਪਹਿਲੇ ਉਹ ਅੱਖਾਂ ਖੁੱਲ੍ਹਣੀਆਂ ਚਾਹੀਦੀਆਂ ਹਨ ਤਾਂਕਿ ਉਸ ਦੀ ਝਲਕ ਨੂੰ ਪ੍ਰਾਪਤ ਕਰ ਸਕੀਏ ਅਤੇ ਆਇਆ ਹੋਇਆ ਜੀਵਨ,

ਮਿਲਿਆ ਹੋਇਆ ਜੀਵਨ ਸਫਲ ਹੋ ਸਕੇ। ਤੇ ਸਭ ਤੋਂ ਪਹਿਲੇ ਇਸ ਪ੍ਰਿਥਵੀ ਦੇ ਉੱਤੇ ਜਿਸ ਨੂੰ ਪ੍ਰਾਪਤੀ ਦੀ ਝਲਕ ਮਿਲੀ ਹੋਵੇਗੀ ਤੇ ਪ੍ਰਮਾਤਮਾ ਦੀ ਤਰਫੋਂ ਉਸ ਦੇ ਅੰਦਰ ਪੈਦਾ ਹੋਈ ਹੋਵੇਗੀ, ਉਸ ਨੇ ਕਿਹੜੇ ਗੁਰੂ ਕੋਲੋਂ ਸਿਖਸ਼ਾ ਲਈ ਹੋਵੇਗੀ ? ਕਿਹੜੇ ਮੰਦਰ ਵਿਚ ਜਾ ਕੇ ਉਸ ਨੇ ਸਤਿਸੰਗ ਕੀਤਾ ਹੋਵੇਗਾ ?

ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਬਾਣੀ ਦਾ ਬੜਾ ਸੁੰਦਰ ਕਮਾਲ, ਸੰਸਾਰ ਮੰਦਰ ਤੋਂ ਨਿਰੰਕਾਰ ਦੀ ਪ੍ਰੇਰਨਾ ਲਈ ਹੈ। ਪ੍ਰਕਿਰਤੀ ਦੇ ਮੰਦਰ ਤੋਂ ਪ੍ਰਮਾਤਮਾ ਦੀ ਪ੍ਰੇਰਨਾ ਲਈ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਬੜਾ ਸੁੰਦਰ ਵਾਕ ਹੈ-

*ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥*

(ਅੰਗ ੧੪੧)

ਮੈਂ ਉਸ ਦਾਤਾਰ ਦੀ ਸ਼ਨਾਖ਼ਤ ਕਰ ਲਈ ਹੈ। ਕਿਥੋਂ ? ਕੁਦਰਤ ਦੇ ਵਿਚੋਂ, ਪ੍ਰਕਿਰਤੀ ਵਿਚੋਂ। ਸਾਰੀ ਪ੍ਰਕਿਰਤੀ ਹਰੀ ਦਾ ਮੰਦਰ ਹੈ। ਸਾਰਾ ਸੰਸਾਰ ਨਿਰੰਕਾਰ ਦਾ ਮੰਦਰ ਹੈ। ਅਧੂਰਾ ਹੈ ਮਨੁੱਖ ਜਿਸ ਦਾ ਮੰਦਰ ਸਿਰਫ਼ ਇਕ ਚਾਰ ਦੀਵਾਰੀ ਵਿਚ ਹੈ। ਉਹੀ ਪੂਰਨ ਗੁਰੂ ਦਾ ਸਿੱਖ ਹੈ ਜਿਸ ਦਾ ਸਾਰਾ ਸੰਸਾਰ ਗੁਰਦੁਆਰਾ ਬਣ ਜਾਏ। ਉਹਦਾ ਆਪਣਾ ਘਰ ਵੀ ਗੁਰਦੁਆਰਾ ਬਣ ਜਾਏ। ਇਸ ਤਰ੍ਹਾਂ ਦੀ ਅਵਸਥਾ ਦਾ ਜ਼ਿਕਰ ਭਾਈ ਗੁਰਦਾਸ ਜੀ ਕਰਦੇ ਹਨ-

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥*

(ਵਾਰ ੧, ਪਉੜੀ ੨੭)

ਧਰਮਸਾਲ ਹੀ ਧਰਮਸਾਲ ਨਹੀਂ, ਹਰ ਘਰ ਧਰਮਸਾਲ, ਹਰ ਟਿਕਾਣਾ ਧਰਮਸਾਲ ਜਿਸ ਵਿਚ ਉਸ ਦੀ ਸੋਚ ਸੁਣਾਈ ਦੇਵੇ। ਉਸ ਦੀ ਝਲਕ ਹਰ ਪਾਸੇ ਪ੍ਰਾਪਤ ਹੋਵੇ। ਇੰਝ ਕਹਿ ਲਉ ਕਿ ਧਰਮ ਦੀ ਪੂਰਨਤਾ ਹੀ ਤਦ ਹੈ ਜਦ ਸਾਰਾ ਜਗਤ ਹੀ ਗੁਰਦੁਆਰਾ ਬਣ ਜਾਏ।

*ਜੋ ਦੀਸੈ ਸੋ ਤੇਰਾ ਰੂਪੁ॥*
*ਗੁਣ ਨਿਧਾਨ ਗੋਵਿੰਦ ਅਨੂਪ॥*

(ਅੰਗ ੭੨੪)

ਆਦੀ ਮਨੁੱਖ ਨੇ ਉਸ ਪਰੀਪੂਰਨ ਪ੍ਰਮਾਤਮਾ ਦੀ ਪ੍ਰੇਰਨਾ ਲਈ ਪ੍ਰਕਿਰਤੀ ਦੇ ਜ਼ੱਰੇ ਜ਼ੱਰੇ ਤੋਂ-

*ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥*

(ਅੰਗ ੧੪੧)

ਜਦ ਕੁਦਰਤ ਨੇ ਕਾਦਰ ਦਾ ਸੰਦੇਸ਼ਾ ਦਿੱਤਾ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੈਂ ਕੁਦਰਤ ਤੋਂ ਸਦਕੇ ਜਾਂਦਾ ਹਾਂ-



*ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ॥ ੧ ॥ ਰਹਾਉ॥*

(ਅੰਗ ੪੬੯)

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਕਹਿੰਦੇ ਹਨ ਕਿ ਪ੍ਰਮਾਤਮਾ ! ਕਮਾਲ ਹੈ, ਕਿਧਰੇ ਤੂੰ ਫੁੱਲ ਹੋ ਕੇ ਮੇਰੇ ਅੱਗੇ ਖਿੜਿਆ ਹੈਂ। ਤੂੰ ਕਿੰਨਾ ਖਿੜ ਸਕਦਾ ਹੈਂ, ਇਹ ਮੈਂ ਫੁੱਲਾਂ ਵਿਚ ਦੇਖਿਆ ਹੈ। ਤੂੰ ਕਿੰਨਾ ਕੋਮਲ ਹੋ ਸਕਦਾ ਹੈਂ, ਇਹ ਮੈਂ ਫੁੱਲਾਂ ਦੀ ਪੱਤੀ ਪੱਤੀ ਵਿਚ ਦੇਖਿਆ ਹੈ। ਤੇਰੀ ਰੂਹਾਨੀਅਤ ਮੈਂ ਪਵਨ ਵਿਚ ਦੇਖਦਾ ਹਾਂ। ਤੇਰਾ ਠਹਿਰਾਉ ਮੈਂ ਪਹਾੜਾਂ ਵਿਚ ਦੇਖਿਆ ਹੈ। ਤੇਰਾ ਬਹਾਉ ਮੈਂ ਦਰਿਆਵਾਂ ਵਿਚ ਦੇਖਦਾ ਹਾਂ। ਤੇਰਾ ਪ੍ਰੇਮ ਮੈਂ ਦੇਖਦਾ ਹਾਂ ਕਿ ਤੂੰ ਆਪਣੇ ਵਿਚ ਆਪ ਹੀ ਮੋਹਿਤ ਹੈਂ। ਦੂਸਰੀ ਅਵਸਥਾ ਪ੍ਰਮਾਤਮਾ ਦੇ ਬੋਲਾਂ ਤੋਂ ਪ੍ਰਮਾਤਮਾ ਨੂੰ ਪਹਿਚਾਨਿਆ ਗਿਆ। ਕੀ ਹਨ ਪ੍ਰਮਾਤਮਾ ਦੇ ਬੋਲ, ਇਸ ਨੂੰ ਸਪੱਸ਼ਟ ਕਰਨਾ ਹੈ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

(ਜਪੁ ਜੀ ਸਾਹਿਬ)

ਪੂਰਬਲੇ ਜਨਮਾਂ ਦੇ ਅਨੰਤ ਪਵਿੱਤਰ ਸੰਸਕਾਰਾਂ ਕਰਕੇ ਜਿੰਨ੍ਹਾਂ ਨੂੰ ਪ੍ਰਕਿਰਤੀ ਤੋਂ ਪ੍ਰਮਾਤਮਾ ਦੀ ਝਲਕ ਮਿਲੀ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਪਕੜ ਵਿਚ ਇਹ ਧੁੰਨੀ ਆਈ ਵਾਹਿਗੁਰੂ ਵਾਹਿਗੁਰੂ। ਇਸ ਬ੍ਰਹਿਮੰਡ ਦੀ ਧੁੰਨੀ ਨੂੰ ਅਸੀਂ ਸੁਣ ਸਕੀਏ, ਤਾਂ ਕੀ ਕਰਨਾ ਪਵੇਗਾ ? ਗੱਲ ਤਾਂ ਏਨੀ ਹੈ ਕਿ ਉਹਨੂੰ ਚੇਤੇ ਕਰਨਾ ਹੈ, ਪਰ ਉਹ ਚੇਤੇ ਕਿਸ ਤਰ੍ਹਾਂ ਆਵੇ ? ਕਿਵੇਂ ਆਵੇ ? ਇਸ ਦੇ ਲਈ ਸਾਰੇ ਧਰਮਾਂ ਨੇ, ਧਾਰਮਿਕ ਰਹਿਬਰਾਂ ਨੇ ਇਹੀ ਆਖਿਆ ਹੈ ਕਿ ਜੱਪ ਕਰੋ, ਸਿਮਰਨ ਕਰੋ, ਜੱਪ ਸਿਮਰਨ, ਸਿਮਰਨ ਜੱਪ ਤੇ ਉਸ ਦੇ ਨਾਮ ਦਾ ਰਟਨ ਉਸ ਦੀ ਯਾਦ ਨੂੰ ਉਜਾਗਰ ਕਰੇਗਾ। ਇਸ ਵਾਸਤੇ ਸਿਮਰਨ ਤੇ ਜੱਪ ਦੋਨੋਂ ਇਕੱਠੇ ਹੋ ਗਏ। ਜਦ ਕਿਸੇ ਅੱਖਰ ਨੂੰ ਬਾਰ ਬਾਰ ਦੁਹਰਾਉਗੇ ਤਾਂ ਉਸ ਦੀ ਯਾਦ ਉਜਾਗਰ ਹੋਵੇਗੀ। ਜਿਸ ਨੂੰ ਯਾਦ ਕਰੀਏ ਤਾਂ ਰਿਸ਼ਤਾ ਜੁੜਦਾ ਹੈ। ਜਿਸ ਨੂੰ ਭੁੱਲ ਜਾਈਏ, ਤਾਂ ਰਿਸ਼ਤਾ ਟੁੱਟਦਾ ਹੈ। ਜੱਪ ਜਿਸ ਬੋਲ ਦੇ ਕਰਨੇ ਹਨ, ਉਸੇ ਨੂੰ ਆਖਿਆ ਗਿਆ ਹੈ ਗੁਰਮੰਤਰ, ਗੁਰੂ ਦਾ ਬੋਲ, ਤੇ ਕਿਧਰੇ ਓਮ ਗੁਰੂ ਮੰਤਰ ਹੈ। ਕਿਧਰੇ ਵਾਹਿਗੁਰੂ ਗੁਰਮੰਤਰ ਹੈ। ਸਿਰਮੌਰ ਮੰਤਰ ਹੈ, ਜਿਸ ਨੂੰ ਉਤਨੇ ਚਿਰ ਤੱਕ ਜੱਪਣਾ ਹੈ, ਜਿੰਨੇ ਚਿਰ ਤੱਕ ਪਰਬੱਲ ਯਾਦ ਉਸ ਦੀ ਚੱਲ ਨਹੀਂ ਪੈਂਦੀ। ਹਰ ਵਕਤ ਉਸ ਦੀ ਯਾਦ ਚੱਲ ਪਵੇ ਤਾਂ ਜ਼ਬਾਨ ਖ਼ਾਮੋਸ਼ ਹੋ ਜਾਂਦੀ ਹੈ। ਇਸੇ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ - ਅਜੱਪਾ ਜਾਪ। ਉਹ ਜੱਪ ਹੁਣ ਰਸਨਾ ਨਹੀਂ ਜੱਪ ਰਹੀ, ਰਸਨਾ ਨਹੀਂ ਬੋਲ ਰਹੀ, ਪਰ ਜੱਪ ਚੱਲ ਰਿਹਾ ਹੈ। ਜਦੋਂ ਬੋਲਣ ਦਾ ਅੰਦਰ ਖ਼ਿਆਲ ਪੈਦਾ ਹੁੰਦਾ ਹੈ ਤਾਂ ਪਵਨ ਨਾਭੀ ਨਾਲ ਟਕਰਾਉਂਦੀ ਹੈ। ਦੇਸ਼ ਦੇ ਵਿਚ ਨਾਭੀ ਨੂੰ ਕਹਿੰਦੇ ਹਨ, ਧੁਨੀ ਤੇ ਧੁਨੀ ਦੇ ਅੱਖਰੀ ਅਰਥ ਹਨ ਅਵਾਜ਼। ਨਾਭੀ ਨੂੰ ਕਿਉਂ ਅਵਾਜ਼ ਆਖਿਆ ਗਿਆ ? ਇਸ ਦੇਸ਼ ਦੇ

ਵਿਚ, ਕੇਵਲ ਇਸੇ ਦੇਸ਼ ਦੇ ਵਿਚ, ਭਾਰਤ ਦੇ ਤਮਾਮ ਰਿਸ਼ੀਆਂ ਮੁਨੀਆਂ ਨੇ ਤੇ ਇਸ ਦੇਸ਼ ਦੇ ਤਮਾਮ ਪ੍ਰਾਂਤਾਂ ਦੇ ਵਿਚ ਨਾਭੀ ਨੂੰ ਧੁੰਨੀ ਕਹਿੰਦੇ ਹਨ। ਪਵਨ ਜਿਵੇਂ ਨਾਭੀ ਨਾਲ ਟਕਰਾਉਂਦੀ ਹੈ ਤਾਂ ਧੁਨੀ ਉਜਾਗਰ ਹੁੰਦੀ ਹੈ। ਉਸ ਧੁਨੀ ਨੂੰ ਕਹਿੰਦੇ ਹਨ, ਪਰਾ। ਜੋ ਹਿਰਦੇ ਤੱਕ ਪਹੁੰਚਦੀ ਹੈ, ਉਸ ਨੂੰ ਬਸੰਤੀ ਕਹਿੰਦੇ ਹਨ। ਜੋ ਕੰਠ ਤੱਕ ਪਹੁੰਚਦੀ ਹੈ, ਉਸਨੂੰ ਕਹਿੰਦੇ ਹਨ ਮਦਮਾ। ਜੋ ਜ਼ਬਾਨ ਬਿਆਨ ਕਰ ਦੇਂਦੀ ਹੈ, ਉਸ ਨੂੰ ਕਹਿੰਦੇ ਹਨ ਬੈਖਰੀ। ਸਾਡੇ ਦੇਸ਼ ਦੇ ਵਿਚ ਬਾਣੀਆਂ ਨੂੰ ਚਾਰ ਰੂਪ ਦਿੱਤੇ ਗਏ ਹਨ। ਕਹਿੰਦੇ ਹਨ ਚਾਰ ਬਾਣੀਆਂ, ਚਾਰ ਤਰ੍ਹਾਂ ਦੇ ਬੋਲ ਹਨ, ਇਕ ਤਰ੍ਹਾਂ ਦੇ ਬੋਲ ਨਹੀਂ - ਬੈਖਰੀ ਬੋਲ, ਮਦਮਾ ਬੋਲ, ਬਸੰਤੀ ਬੋਲ ਤੇ ਪਰਾ ਬੋਲ। ਜੋ ਜ਼ਬਾਨ ਬਿਆਨ ਕਰ ਰਹੀ ਹੈ, ਇਸ ਦੇ ਪਹਿਲੇ ਕੰਠ ਦੇ ਵਿਚ ਸੀ। ਕੰਠ ਤੋਂ ਪਹਿਲੇ ਇਹ ਹਿਰਦੇ ਵਿਚ ਬਸੰਤੀ ਰੂਪ ਕਹਿਲਾਉਂਦਾ ਸੀ ਅਤੇ ਹਿਰਦੇ ਤੋਂ ਪਹਿਲੇ, ਇਹ ਧੁੰਨ ਨਾਭੀ ਵਿਚ ਸੀ, ਇਸ ਵਾਸਤੇ ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਦੇਹੀ ਮਾਟੀ ਬੋਲੈ ਪਉਣੁ॥*

(ਅੰਗ ੧੫੨)

ਮਨੁੱਖ ਤੇ ਪਵਨ ਕਰਕੇ ਬੋਲਦਾ ਹੈ। ਪਵਨ ਨਾਭੀ ਨਾਲ ਨਾ ਟਕਰਾਏ ਤਾਂ ਬੋਲਣਾ ਨਹੀਂ ਹੋ ਸਕਦਾ, ਧੁਨੀ ਉਜਾਗਰ ਨਹੀਂ ਹੋ ਸਕਦੀ। ਜਿਵੇਂ ਕੋਈ ਵਾਹਿਗੁਰੂ ਵਾਹਿਗੁਰੂ ਬੋਲਣਾ ਚਾਹੁੰਦਾ ਹੈ। ਇਸ ਤਰ੍ਹਾਂ ਦੇ ਖ਼ਿਆਲ ਨਾਲ ਪਵਨ ਨਾਭੀ ਨਾਲ ਟਕਰਾਉਂਦੀ ਹੈ, ਤੇ ਧੁੰਨੀ ਪ੍ਰਾਪਤ ਹੋ ਜਾਂਦੀ ਹੈ। ਹੁਣ ਜੱਪ ਕਰਨਾ, ਵਾਹਿਗੁਰੂ ਵਾਹਿਗੁਰੂ ਕਹਿਣਾ, ਇਸੇ ਧੁਨੀ ਨੂੰ ਧੁਨੀ ਤੱਕ ਵਾਪਸ ਲੈ ਜਾਣਾ, ਨਾਭੀ ਤੱਕ ਲੈ ਜਾਣਾ, ਬੱਸ ਇਹੀ ਕਠਨ ਹੈ, ਇਹੀ ਔਖਾ ਹੈ। ਇਸੇ ਨੂੰ ਆਖਿਆ ਹੈ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ-

*ਆਖਣਿ ਅਉਖਾ ਸਾਚਾ ਨਾਉ॥*

(ਰਹਰਾਸਿ ਸਾਹਿਬ)

ਬਹੁਤ ਔਖਾ ਹੈ ਪ੍ਰਮਾਤਮਾ ਦਾ ਨਾਮ ਜੱਪਣਾ। ਰਾਮ ਰਾਮ ਆਖਣਾ, ਵਾਹਿਗੁਰੂ, ਵਾਹਿਗੁਰੂ ਜੱਪਣਾ, ਅੱਲ੍ਹਾ ਅੱਲ੍ਹਾ ਦਾ ਰਟਨ, ਕੀ ਔਖਾ ਹੈ, ਕੁਝ ਵੀ ਨਹੀਂ। ਐਵੇਂ ਆਖਿਆ ਗਿਆ ਹੈ ਕਿ ਬਹੁਤ ਔਖਾ ਹੈ, ਬਹਤੁ ਔਖਾ ਹੈ। ਨਹੀਂ, ਇਸ ਧੁਨੀ ਨੂੰ ਵਾਪਸ ਧੁਨੀ ਤੱਕ ਲੈ ਜਾਣਾ, ਜਦ ਜੱਪ ਕਰਨ ਬੈਠੇਗਾ, ਇਹੀ ਔਖੀਆਈ ਹੋਏਗੀ। ਜੋ ਜ਼ਬਾਨ ਬਿਆਨ ਕਰ ਰਹੀ ਹੈ, ਇਸਨੂੰ ਸੁਣਨਾ ਔਖਾ ਹੈ। ਜੇਕਰ ਕੋਈ ਸੁਣ ਲਏ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਇਥੋਂ ਤੱਕ ਕਹਿੰਦੇ ਹਨ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁ ਜੀ ਸਾਹਿਬ)

ਸਾਰੇ ਦੁੱਖ ਨਾਸ਼ ਹੋ ਜਾਣਗੇ। ਪਾਪ ਨਾਸ਼ ਹੋ ਜਾਣਗੇ, ਉਹ ਮੰਤਰ, ਉਹ ਧੁਨੀ, ਜਿਵੇਂ



ਜਿਵੇਂ ਅੰਦਰ ਪ੍ਰਵੇਸ਼ ਕਰਦੀ ਜਾਏਗੀ, ਵੈਸੇ ਵੈਸੇ ਦੁੱਖ ਬਾਹਰ ਨਿਕਲਦੇ ਜਾਣਗੇ, ਪਾਪ ਬਾਹਰ ਨਿਕਲਦੇ ਜਾਣਗੇ ਅਤੇ ਇਹ ਧੁਨੀ ਪੂਰਨ ਤੌਰ 'ਤੇ ਪ੍ਰਵੇਸ਼ ਕਰ ਗਈ ਹੈ ਤੇ ਰੋਮ ਰੋਮ ਦੇ ਰਾਹੀਂ ਪ੍ਰਗਟ ਹੋਣ ਲੱਗ ਪਈ ਹੈ। ਇਸ ਤਰ੍ਹਾਂ ਦਾ ਮਨੁੱਖ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ।

*ਸਾਧ ਰੂਪ ਅਪਨਾ ਤਨੁ ਧਾਰਿਆ॥*

(ਅੰਗ ੧੦੦੫)

ਬੜੀ ਕੀਮਤੀ ਪੰਗਤੀ ਹੈ ਗੁਰੂ ਗ੍ਰੰਥ ਸਾਹਿਬ ਜੀ ਅੰਦਰ। ਪ੍ਰਮਾਤਮਾ ਨੇ ਹੀ ਆਪਣਾ ਰੂਪ ਸਾਧੂ ਦਾ ਬਣਾ ਲਿਆ ਹੈ। ਪ੍ਰਮਾਤਮਾ ਨੂੰ ਪ੍ਰਤੱਖਸ਼ ਰੂਪ ਵਿਚ ਦੇਖਣਾ ਹੋਵੇ ਤਾਂ ਸੰਤ ਨੂੰ ਦੇਖ ਲਉ, ਭਗਤ ਨੂੰ ਦੇਖ ਲਉ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਫ਼ ਕਹਿ ਦਿੱਤਾ ਕਿ ਜਿੰਨਾ ਚਿਰ ਤੱਕ ਤੂੰ ਆਪਣੇ ਵਿਚੋਂ, ਆਪਣੇ ਸਰੂਪ ਵਿਚੋਂ ਮੇਰੇ ਸਰੂਪ ਨੂੰ ਨਹੀਂ ਵੇਖ ਸਕਿਆ, ਉਤਨਾ ਚਿਰ ਸਮਝ ਲੈ ਤੂੰ ਮੈਨੂੰ ਵੀ ਨਹੀਂ ਵੇਖਿਆ। ਤੇਰਾ ਆਪਣਾ ਸਰੂਪ ਇਸ ਤਰ੍ਹਾਂ ਦਾ ਹੋ ਜਾਏ ਕਿ ਜਦ ਤੂੰ ਦੇਖੇਂ ਤਾਂ ਤੈਨੂੰ ਮੈਂ ਹੀ ਦਿਖਾਈ ਦੇਵਾਂ। ਮੇਰੀ ਝਲਕ ਦਿਖਾਈ ਦੇਵੇ। ਇਸ ਵਾਸਤੇ ਇਸ ਅਵਸਥਾ ਵਿਚ ਪਹੁੰਚੇ ਹੋਏ ਮਨੁੱਖ ਨੂੰ ਮੇਰੇ ਪਾਤਿਸ਼ਾਹ ਨੇ ਕਹਿ ਦਿੱਤਾ-

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*
*ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥*

(ਸਰਬ ਲੋਹ ਗ੍ਰੰਥ)

ਵਾਹਿਗੁਰੂ ਵਾਹਿਗੁਰੂ ਆਖਣ ਦਾ ਰੱਸ ਆਉਣ ਲੱਗ ਪਏ, ਤਾਂ ਸਮਝ ਲਉ ਕਿ ਪ੍ਰਭੂ ਰਸਨਾ 'ਤੇ ਵੱਸ ਗਿਆ। ਇਸ ਨੂੰ ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*
*ਨਾਨਕ ਜਨ ਕਾ ਦਾਸਨਿ ਦਸਨਾ॥*

(ਸੁਖਮਨੀ ਸਾਹਿਬ)

ਅੱਲ੍ਹਾ ਰਸਨਾ 'ਤੇ ਵੱਸ ਗਿਆ, ਰਾਮ ਰਸਨਾ 'ਤੇ ਵੱਸ ਗਿਆ, ਵਾਹਿਗੁਰੂ ਰਸਨਾ 'ਤੇ ਵੱਸ ਗਿਆ। ਇਸ ਤਰ੍ਹਾਂ ਦਾ ਮਨੁੱਖ ਓਪਰੇ ਮਨ ਨਾਲ ਵਾਹਿਗੁਰੂ ਵਾਹਿਗੁਰੂ ਨਹੀਂ ਕਰੇਗਾ, ਕਿਸੇ ਰੱਸ ਦੇ ਵਿਚ, ਕਿਸੇ ਸਰੂਰ ਦੇ ਵਿਚ, ਕਿਸੇ ਮਸਤੀ ਦੇ ਵਿਚ, ਜਿਵੇਂ ਸਵਾਦਿਸ਼ਟ ਭੋਜਨ ਦੀ ਬੁਰਕੀ ਮੂੰਹ ਵਿਚ ਪਈ ਹੈ। ਕੁਝ ਰੱਸ ਆਇਆ, ਕੁਝ ਸਵਾਦ ਆਇਆ, ਵਾਹਿਗੁਰੂ ਆਖਣ ਦਾ ਸਵਾਦ ਆਉਣ ਲੱਗ ਪਵੇ, ਵਾਹਿਗੁਰੂ ਰਸਨਾ 'ਤੇ ਵੱਸ ਗਿਆ। ਭੋਜਨ ਦੀ ਬੁਰਕੀ ਵੀ ਮੂੰਹ ਵਿਚ ਪਹਿਲੇ ਪਾਵਾਂਗੇ। ਭਜਨ, ਨਾਮ, ਅਵਾਜ਼ ਮੰਤਰ, ਇਹ ਵੀ ਪਹਿਲੇ ਮੂੰਹ ਦੇ ਵਿਚ ਹੀ ਕਰਾਂਗੇ। ਭੋਜਨ ਵੀ ਮੂੰਹ ਰਾਹੀਂ ਕਰਨਾ, ਭਜਨ ਵੀ ਮੂੰਹ ਰਾਹੀਂ ਕਰਨਾ, ਭੋਜਨ ਦਾ ਰੱਸ ਵੀ ਪਹਿਲੇ ਰਸਨਾ ਮਾਣਦੀ ਹੈ। ਭਜਨ ਦਾ ਰੱਸ ਵੀ ਪਹਿਲੇ ਰਸਨਾ

ਮਾਣਦੀ ਹੈ। ਵਾਹਿਗੁਰੂ ਵਾਹਿਗੁਰੂ ਇਹ ਮੰਤਰ ਗਹਿਰਾਈਆਂ ਵਿਚ ਜਾਏ, ਏਨਾ ਗਹਿਰਾਈਆਂ ਵਿਚ ਜਾਏ ਕਿ ਵਾਹਿਗੁਰੂ ਹੀ ਜੀਵਨ ਹੋ ਜਾਏ। ਉਸ ਮਨੁੱਖ ਦੇ ਅੰਦਰ ਮਨੁੱਖ ਨਾ ਜੀਵੇ, ਵਾਹਿਗੁਰੂ ਹੀ ਜੀਵੇ, ਪ੍ਰਮਾਤਮਾ ਜੀਵੇ, ਈਸ਼ਵਰ ਜੀਵੇ। ਉਹ ਈਸ਼ਵਰ ਮਈ ਹੋਵੇ। ਇਸ ਤਰ੍ਹਾਂ ਦਾ ਮਨੁੱਖ ਕਹਿ ਉਠੇਗਾ ਕਿ ਮੈਨੂੰ ਨਾਦ ਸੁਣਾਈ ਦੇਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਕਹਿ ਦਿੱਤਾ-

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*

(ਜਪੁ ਜੀ ਸਾਹਿਬ)

ਮੈਨੂੰ ਤਾਂ ਕਈ ਤਰ੍ਹਾਂ ਦੇ ਸਾਜ਼ ਸੁਣਾਈ ਦੇ ਰਹੇ ਹਨ। ਕਈ ਤਰ੍ਹਾਂ ਦੇ ਰਾਗ ਰਾਗਨੀਆਂ ਸੁਣਾਈ ਦੇ ਰਹੀਆਂ ਹਨ।

ਆਦਿਕਾਲ ਤੋਂ ਸੰਗੀਤ ਤੇ ਸਾਜ਼ਾਂ ਦੇ ਜਨਮ ਦਾਤੇ ਮਹਾਂਪੁਰਸ਼ ਸਨ, ਸੰਤ ਜਨ ਸਨ, ਅਵਤਾਰੀ ਪੁਰਸ਼ ਸਨ। ਕਦੀ ਥੋੜਾ ਜਿਹਾ ਧਿਆਨ ਮਾਰੀਏ, ਡਮਰੂ ਸ਼ਿਵਜੀ ਨਾਲ ਜੁੜਿਆ ਹੋਇਆ ਹੈ। ਇਕ ਤਾਰਾ ਨਾਰਦ ਨਾਲ ਜੁੜਿਆ ਹੋਇਆ ਹੈ। ਮੁਰਲੀ ਸ੍ਰੀ ਕ੍ਰਿਸ਼ਨ ਨਾਲ ਜੁੜੀ ਹੋਈ ਹੈ। ਰਬਾਬ ਗੁਰੂ ਨਾਨਕ ਨਾਲ ਜੁੜੀ ਹੋਈ ਹੈ। ਸਰੰਦਾ ਗੁਰੂ ਅਰਜਨ ਦੇਵ ਜੀ ਨਾਲ ਜੁੜਿਆ ਹੋਇਆ ਹੈ। ਸਰੰਦਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਕੋਲ ਰੱਖਦੇ ਸਨ। ਢੋਲਕੀਆਂ ਇਹ ਭਗਤਾਂ ਨਾਲ ਜੁੜੀਆਂ ਹੋਈਆਂ ਹਨ ਤੇ ਭਗਤ ਇਸ ਦਾ ਜ਼ਿਕਰ ਵੀ ਕਰਦੇ ਹਨ-

*ਅਣਮੜਿਆ ਮੰਦਲੁ ਬਾਜੈ॥*
*ਬਿਨੁ ਸਾਵਣ ਘਨਹਰੁ ਗਾਜੈ॥*

(ਅੰਗ ੬੫੭)

ਚਮੜੇ ਨਾਲ ਮੜੀ ਹੋਈ ਢੋਲਕ ਨਹੀਂ ਹੈ, ਪਰ ਢੋਲਕ ਵੱਜ ਰਹੀ ਹੈ। ਉਹ ਜੋ ਬ੍ਰਹਮ ਦਾ ਨਾਦ ਹੈ, ਸੰਗੀਤ ਮਈ ਹੈ, ਰਾਗ ਮਈ ਹੈ ਅਤੇ ਕਾਵ ਮਈ ਹੈ। ਉਹਨਾਂ ਬੋਲਾਂ ਨੂੰ ਜਿੰਨਾ ਜਿੰਨਾ ਮਹਾਂਪੁਰਸ਼ਾਂ ਨੇ ਪ੍ਰਗਟ ਕੀਤਾ, ਉਹਨਾਂ ਦੀ ਛਾਪ ਅਮਰ ਰਹਿ ਗਈ। ਕਿਉਂਕਿ ਉਹਨਾਂ ਦੇ ਬੋਲਾਂ ਦੇ ਰਾਹੀਂ ਉਹਨਾਂ ਦੀ ਹਸਤੀ ਦਾ ਪਤਾ ਚੱਲਦਾ ਹੈ, ਪਰ ਉਹ ਬੋਲ ਕਾਵਮਈ ਹਨ। ਹੈਰਾਨਗੀ ਹੈ ਕਿ ਚੌਕ ਵਿਚ ਬੈਠ ਕੇ ਰਵਿਦਾਸ ਜੁੱਤੀਆਂ ਗੰਢਦਾ ਹੈ, ਪਰ ਜਦ ਪ੍ਰਮਾਤਮਾ ਦੇ ਕਾਵਮਈ, ਸੰਗੀਤਮਈ ਬੋਲ ਬੋਲਦਾ ਹੈ ਤਾਂ ਇਸ ਮੋਚੀ ਨੇ, ਇਸ ਚਮਿਆਰ ਨੇ ਸੰਗੀਤ ਕਿਥੋਂ ਸਿਖ ਲਿਆ? ਕਵੀਤਾ ਕਿਥੋਂ ਸਿਖ ਲਈ? ਨਹੀਂ, ਪ੍ਰਮਾਤਮਾ ਹੀ ਬੋਲਿਆ ਹੈ ਕਵਿਤਾ ਦੇ ਰੂਪ ਵਿਚ, ਪ੍ਰਮਾਤਮਾ ਹੀ ਬੋਲਿਆ ਹੈ ਸੰਗੀਤ ਦੇ ਰੂਪ ਵਿਚ। ਨੰਦ ਲਾਲ ਕਹਿੰਦੇ ਹਨ ਕਿ ਅਫ਼ਸੋਸ ਹੈ ਮੈਨੂੰ ਇਸ ਗੁਜ਼ਰੇ ਹੋਏ ਸਵਾਸ ਦਾ, ਜੋ ਉਸ ਦੀ ਆਵਾਜ਼ ਤੋਂ ਬਿਨਾਂ ਨਿਕਲ ਗਿਆ। ਜਦ ਮੌਤ ਟਕਰਾਉਂਦੀ ਹੈ ਆ ਕੇ ਤਾਂ ਆਖ਼ਰੀ ਪ੍ਰਾਣ ਨਾਭੀ ਵਿਚੋਂ ਨਿਕਲਦਾ ਹੈ। ਜਦ ਆਖ਼ਰੀ ਪ੍ਰਾਣ ਨਾਭੀ ਵਿਚੋਂ ਬਾਹਰ ਨਿਕਲਦਾ ਹੈ ਤਾਂ ਸਰੀਰ ਦੀ ਹਾਲਤ ਜਿਹੜੀ



ਬਣਦੀ ਹੈ, ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਹਨ-

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*

(ਅੰਗ ੧੩੪)

ਮੁੱਠੀਆਂ ਬੰਦ ਹੁੰਦੀਆਂ ਹਨ, ਦੰਦੀਆਂ ਵੱਜਦੀਆਂ ਹਨ, ਕੰਬਣੀ ਛਿੜਦੀ ਹੈ ਅਤੇ ਸਿਆਣੇ ਕਹਿੰਦੇ ਹਨ ਕਿ ਗੰਢ ਖੁੱਲ੍ਹ ਗਈ। ਇਸੇ ਨੂੰ ਸਾਹਿਬ ਕਹਿੰਦੇ ਹਨ ਕਿ ਅੱਜ ਕੱਲ ਵਿਚ ਹੀ ਤੇਰੀ ਗੰਢ ਖੁਲ੍ਹਣ ਵਾਲੀ ਹੈ। ਜਿਸ ਤਰ੍ਹਾਂ ਨਾਭੀ ਦੀ ਗੰਢ ਖੁੱਲ੍ਹੀ ਤੇ ਸਰੀਰ ਦੀ ਮੌਤ ਹੋ ਗਈ। ਆਖ਼ਰੀ ਪ੍ਰਾਣ ਰੁਖ਼ਸਤ ਹੋ ਜਾਂਦੇ ਹਨ। ਇਹ ਗੰਢ ਜਦ ਪਹਿਲੀ ਵਾਰ ਖੁੱਲ੍ਹਦੀ ਹੈ, ਜਦ ਧੁਨੀ ਧੁਨੀ ਨਾਲ ਟਕਰਾਉਂਦੀ ਹੈ ਤਾਂ ਅਵਸਥਾ ਉਹੀ ਬਣਦੀ ਹੈ, ਜੋ ਮਰਨ ਲੱਗਿਆਂ ਲੋਕਾਂ ਦੀ ਬਣਦੀ ਹੈ।

ਤ੍ਰਿਪਤਾ ਜੀ ਵੈਦ ਨੂੰ ਬੁਲਾ ਲਿਆਏ ਸਨ ਕਿ ਮੇਰੇ ਲਾਲ ਨੂੰ ਕੀ ਹੋ ਗਿਆ ਹੈ, ਕਿਉਂਕਿ ਗੁਰੂ ਨਾਨਕ ਨੂੰ ਕੰਬਣੀ ਛਿੜ ਗਈ ਸੀ, ਮੁੱਠੀਆਂ ਬੰਦ ਹੋ ਗਈਆਂ ਸਨ ਅਤੇ ਦੰਦੀਆਂ ਵੱਜ ਰਹੀਆਂ ਸਨ। ਵੈਦ ਨੇ ਸਾਰਾ ਵੇਖਿਆ, ਜਾਂਚ ਪੜਤਾਲ ਕੀਤੀ ਅਤੇ ਵੈਦ ਕਹਿੰਦਾ ਹੈ ਕਿ ਮਾਂ ਜੀ, ਇਹ ਰੋਗੀ ਜਿਹੋ ਜਿਹਾ ਦਿਖਾਈ ਦੇ ਰਿਹਾ ਹੈ, ਰੋਗੀ ਨਹੀਂ ਹੈ। ਤਾਪਮਾਨ ਸਰੀਰ ਦਾ ਠੀਕ ਹੈ, ਸੁਆਸਾਂ ਦੀ ਗਤੀ ਠੀਕ ਹੈ, ਨਬਜ਼ ਠੀਕ ਚੱਲ ਰਹੀ ਹੈ। ਇਹ ਰੋਗੀ ਵਰਗੇ ਦਿਖਾਈ ਕਿਉਂ ਦੇ ਰਹੇ ਹਨ। ਇਹ ਮੇਰੀ ਪਹੁੰਚ ਤੋਂ ਪਰ੍ਹੇ ਹੈ, ਮੇਰੀ ਪਕੜ ਤੋਂ ਪਰ੍ਹੇ ਹੈ। ਤੇ ਜਦ ਦੁਬਾਰਾ ਮਿਹਨਤ ਕਰਦਾ ਹੈ ਇਹ ਵੈਦ, ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਬੋਲ ਪਏ-

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*

(ਅੰਗ ੧੨੭੯)

ਐ ਭੋਲੇ ਵੈਦ ! ਤੈਨੂੰ ਨਹੀਂ ਪਤਾ, ਇਹ ਤਨ ਦੀ ਮੌਤ ਨਹੀਂ ਹੋਈ, ਇਹ ਮਨ ਦੀ ਮੌਤ ਹੋਈ ਹੈ। ਇਹ ਸੂਖਸ਼ਮ ਸਰੀਰ ਦੀ ਮੌਤ ਹੋ ਗਈ ਹੈ। ਇਹ ਪੂਰਬਲੇ ਸੰਸਕਾਰਾਂ ਦੀ ਮੌਤ ਹੋ ਗਈ ਹੈ। ਵਿਚਾਰਾਂ ਦੀ ਮੌਤ ਹੋ ਗਈ ਹੈ। ਪ੍ਰਮਾਤਮਾ ਜੀਅ ਰਿਹਾ ਹੈ। ਇਹ ਅਵਸਥਾ ਦੁਨੀਆਂ ਦੇ ਤਮਾਮ ਪੈਗ਼ੰਬਰੀ ਪੁਰਸ਼ ਸੰਤ ਜਨਾਂ ਦੀ ਬਣਦੀ ਹੈ, ਪਰ ਹਾਲਤ ਇਹੀ ਹੁੰਦੀ ਹੈ ਜਿਸ ਦਾ ਜ਼ਿਕਰ ਜਨਮ ਸਾਖੀ ਦੇ ਵਿਚ ਹੈ ਅਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਜੀਵਨੀ ਵਿਚ ਹੈ। ਕਹਿੰਦੇ ਹਨ ਕਿ ਇਹ ਹਾਲਤ ਮਨਸੂਰ ਦੀ ਜਦ ਬਣੀ, ਤਾਂ ਉਸ ਦੀ ਜ਼ਬਾਨ ਵਿਚੋਂ ਇਕ ਬੋਲ ਨਿਕਲਿਆ ਅਨਹਲ ਹਕ, ਅਨਹਲ ਹਕ। ਉਸ ਦੇ ਮੁਰਸ਼ਦ ਨੇ ਕਿਹਾ, ਤੂੰ ਕਾਫ਼ਰ ਕਹਿਲਾਏਂਗਾ। ਤੂੰ ਇਹ ਨਹੀਂ ਕਹਿਣਾ। ਮਨਸੂਰ ਕਹਿਣ ਲੱਗੇ ਅੱਛਾ। ਮੁਰਸ਼ਦ ਕਹਿਣ ਲੱਗਾ ਨਹੀਂ ਤੂੰ ਖ਼ੁਦਾ ਦੀ ਕਸਮ ਚੁੱਕ, ਤੇ ਜਦ ਮੁਰਸ਼ਦ ਕਹਿ ਰਿਹਾ ਹੈ ਤਾਂ ਵਿਚਾਰੇ ਨੂੰ ਕਹਿਣਾ ਪਿਆ, ਕਸਮੇ ਖ਼ੁਦਾ, ਅਨਹਲ ਹਕ ਨਹੀਂ ਕਹਾਂਗਾ। ਉਸੇ ਰਾਤ

ਮੀਰ ਨੇ ਦਾਅਵਤ 'ਤੇ ਬੁਲਾਇਆ ਸੀ ਮੁਰਸ਼ਦ ਨੂੰ ਤੇ ਉਹ ਨਾਲ ਮਨਸੂਰ ਨੂੰ ਵੀ ਲੈ ਗਿਆ। ਉਸ ਹੁਕਮਰਾਨ ਦੇ ਮਹਿਲ ਵਿਚ ਇਕੱਠੇ ਹੋਏ ਹਨ। ਮੀਰ ਦੇ ਮਹਿਲ ਵਿਚ, ਦਸਤਰਖ਼ਾਨ 'ਤੇ ਸਾਰੇ ਬੈਠੇ ਹੋਏ ਹਨ ਤੇ ਜਦ ਏਨੇ ਸਾਰੇ ਫ਼ਕੀਰ ਹੋਣ, ਇਕ ਮੀਰ ਬੈਠਾ ਹੋਵੇ ਅਤੇ ਬਹੁਤ ਗਿਣਤੀ ਫ਼ਕੀਰਾਂ ਦੀ ਹੋਵੇ, ਤਾਂ ਕੁਦਰਤੀ ਗੱਲ ਹੈ ਕਿ ਗੱਲ ਤਾਂ ਖ਼ੁਦਾ ਦੀ ਚੱਲਣੀ ਸੀ। ਗੱਲ ਤੇ ਪ੍ਰਮਾਤਮਾ ਦੀ ਚੱਲਣੀ ਸੀ। ਇਕ ਤੋਂ ਬਾਅਦ ਇਕ ਫ਼ਕੀਰ ਆਪਣੇ ਅਨੁਭਵ, ਆਪਣੇ ਖ਼ਿਆਲਾਂ ਨੂੰ ਪੇਸ਼ ਕਰ ਰਿਹਾ ਸੀ। ਸਰੋਤੇ ਕੇਵਲ ਦੋ ਹਨ - ਇਕ ਮੀਰ ਤੇ ਇਕ ਮਨਸੂਰ। ਇਕ ਮੀਰ ਨਹੀਂ ਬੋਲਿਆ, ਇਕ ਮਨਸੂਰ ਨਹੀਂ ਬੋਲਿਆ। ਸੁਣਦਿਆਂ ਸੁਣਦਿਆਂ ਮਨਸੂਰ ਉਪਰ ਏਨਾ ਵਜਦ ਤਾਰੀ ਹੋਇਆ ਕਿ ਆਪਣੇ ਉਪਰ ਉਹ ਜ਼ਬਤ ਨਹੀਂ ਰੱਖ ਸਕਿਆ। ਉਸ ਦੇ ਮੂੰਹ ਵਿਚੋਂ ਨਿਕਲ ਗਿਆ ਅਨਹਲ ਹੱਕ-ਅਨਹਲ ਹੱਕ। ਮੀਰ ਨੇ ਗ੍ਰਿਫ਼ਤਾਰ ਕਰਾਇਆ। ਇਹ ਤਾਂ ਵਿਅਰਥ ਬੋਲਦਾ ਹੈ। 15 ਦਿਨ ਮੁਕੱਦਮਾ ਚੱਲਣ ਤੋਂ ਬਾਅਦ ਇਸਨੂੰ ਸਜ਼ਾਏ ਮੌਤ ਸੁਣਾਈ। ਅੱਜ ਸੂਲੀ 'ਤੇ ਚਾੜ੍ਹਨ ਲੱਗੇ ਹਨ। ਮੁਰਸ਼ਦ ਕੋਲ ਪਹੁੰਚਿਆ, ਕਹਿਣ ਲੱਗਾ ਕਿ ਮਨਸੂਰ ! ਕਸੂਰਵਾਰਾਂ ਦੀ ਦੁਨੀਆਂ ਵਿਚ, ਬੇਕਸੂਰ ਹੋਣਾ ਵੀ ਇਕ ਕਸੂਰ ਹੈ। ਪਰ ਮੈਂ ਤੇਰੇ 'ਤੇ ਗਿਲਾ ਕਰਨ ਨਹੀਂ ਆਇਆ, ਤੂੰ ਜ਼ਬਤ ਨਹੀਂ ਰੱਖ ਸਕਿਆ, ਤੂੰ ਖ਼ੁਦਾ ਦੀ ਕਸਮ ਚੁੱਕੀ ਸੀ। ਅਨਹਲ ਹੱਕ ਨਹੀਂ ਕਹਾਂਗਾ, ਤੇ ਫਿਰ ਤੂੰ ਕਿਉਂ ਆਖਿਆ ? ਆਖਣ ਲੱਗਾ, ਹੇ ਮੇਰੇ ਮੁਰਸ਼ਦ ! ਮੈਂ ਆਪਣੀ ਕਸਮ ਨਿਭਾਈ ਹੈ, ਮਨਸੂਰ ਨਹੀਂ ਬੋਲਿਆ। ਜਦ ਖ਼ੁਦਾ ਹੀ ਬੋਲਣ ਲੱਗ ਪਵੇ ਤਾਂ ਮੈਂ ਕੀ ਕਰਾਂਗਾ। ਮੇਰੀ ਕਸਮ ਖ਼ੁਦਾ 'ਤੇ ਨਹੀਂ ਚੱਲਦੀ। ਖ਼ੁਦਾ ਬੋਲਿਆ ਹੈ। ਇਹ ਤਾਂ ਈਸ਼ਵਰ ਬੋਲਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿ ਰਹੇ ਹਨ ਕਿ ਪ੍ਰਮਾਤਮਾ ਚੁੱਪ ਕਰ ਗਿਆ। ਨਾਨਕ ਤਾਂ ਚੁੱਪ ਕਰ ਗਿਆ, ਹੁਣ ਤਾਂ ਪ੍ਰਮਾਤਮਾ ਹੀ ਬੋਲਦਾ ਹੈ।

ਜੋ ਕੁਝ ਮੈਂ ਕਹਿ ਰਿਹਾ ਹਾਂ, ਇਹ ਪ੍ਰਭੂ ਕਹਿ ਰਿਹਾ ਹੈ, ਪ੍ਰਮਾਤਮਾ ਕਹਿ ਰਿਹਾ ਹੈ। ਨਾਨਕ ਨੂੰ ਬੋਲਣਾ ਨਹੀਂ ਆਉਂਦਾ, ਨਾਨਕ ਚੁੱਪ ਕਰ ਗਿਆ। ਬਿਲਕੁਲ ਈਸ਼ਵਰ ਬੋਲਦਾ ਹੈ। ਸਿਮਰਨ ਦੀ ਇਹ ਸਿੱਖਰਤਾ, ਈਸ਼ਵਰ ਬੋਲਣ ਲੱਗ ਪਵੇ, ਈਸ਼ਵਰ ਸੋਚਣ ਲੱਗ ਪਵੇ, ਈਸ਼ਵਰ ਹੀ ਚੱਲਣ ਲੱਗ ਪਵੇ, ਈਸ਼ਵਰ ਹੀ ਦੇਖਣ ਲੱਗ ਪਵੇ, ਸਾਰਾ ਜੀਵਨ ਈਸ਼ਵਰ ਮਈ ਹੋ ਜਾਏ ਤਾਂ ਸਮਝ ਲਉ ਕਿ ਸਿਮਰਨ ਦੀ ਚਰਮ ਸੀਮਾ ਪ੍ਰਾਪਤ ਹੋ ਗਈ ਹੈ। ਜੀਵਨ ਧੰਨ ਧੰਨ ਹੋ ਗਿਆ ਹੈ। ਜ਼ਿੰਦਗੀ ਦੀ ਯਾਤਰਾ ਸਫਲ ਹੋ ਗਈ ਹੈ। ਇੰਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ, ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਕਥਾ ਕੀਰਤਨ ਸੁਖਦਾਈ

*ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ॥*
*ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ॥ ੧॥*
*ਹਰਿ ਜੀਉ ਤੂ ਸੁਖ ਸੰਪਤਿ ਰਾਸਿ॥*
*ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥ ਰਹਾਉ॥*
*ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥*
*ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥ ੨॥* Vol-4

(ਅੰਗ ੬੧੯)

ਗੁਰੂ ਰੂਪ ਸਾਧ ਸੰਗਤ ਜੀਉ ! ਸਨਿਮਰ ਫਤਹਿ ਕਬੂਲ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸੋਰਠਿ ਰਾਗ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਹ ਅਰਦਾਸਮਈ, ਜੋਦੜੀ-ਮਈ ਪਾਵਨ ਪਵਿੱਤਰ ਸ਼ਬਦ ਹੈ। ਰਹਾਉ ਦੀ ਪੰਗਤੀ ਸ਼ਬਦ ਦਾ ਸਿਰਲੇਖ ਹੁੰਦੀ ਹੈ।

*ਹਰਿ ਜੀਉ ਤੂ ਸੁਖ ਸੰਪਤਿ ਰਾਸਿ॥*

ਸੰਪੱਤੀ ਤਾਂ ਬਥੇਰਿਆਂ ਕੋਲ ਹੁੰਦੀ ਹੈ ਪਰ ਸੰਪੱਤੀ ਦੇ ਵਿਚੋਂ ਸੁੱਖ ਕਿਸ ਨੂੰ ਮਿਲਿਆ ਹੈ ? ਸੰਪੱਤੀ ਦੇ ਨਾਲ ਲੋੜਾਂ ਦੀ ਪੂਰਤੀ ਹੁੰਦੀ ਹੈ। ਸੰਪੱਤੀ ਨਾਲ ਥੋੜ੍ਹਾ ਜਿਹਾ ਸੰਸਾਰ ਵਿਚ ਜੱਸ ਹੋ ਜਾਂਦਾ ਹੈ। ਸੰਪੱਤੀ ਦੇ ਨਾਲ ਥੋੜ੍ਹਾ ਜਿਹਾ ਧੀਰਜ ਬਣਿਆ ਰਹਿੰਦਾ ਹੈ, ਪਰ ਮਾਨਸਿਕ ਤੱਲ 'ਤੇ ਸੁੱਖ ਦੀ ਪ੍ਰਾਪਤੀ ਹੁੰਦੀ ਹੀ ਨਹੀਂ। ਪ੍ਰਮਾਤਮਾ ਦਾ ਨਾਮ ਅਜਿਹੀ ਸੰਪੱਤੀ ਹੈ ਜਿਸ ਦੇ ਨਾਲ ਹੀ ਸੁੱਖ ਜੁੜਿਆ ਹੁੰਦਾ ਹੈ ਅਤੇ ਅਜਿਹਾ ਸੁੱਖ ਜੋ ਸਦੀਵੀ ਹੈ। ਸੰਪੱਤੀ ਤੇ ਵਿਅਕਤੀ ਸੁੱਖ ਦੁੱਖ ਦੇ ਵਿਚ ਬਦਲ ਜਾਂਦੇ ਹਨ ਅਤੇ ਸੰਪੱਤੀ ਭੈਭੀਤ ਵੀ ਕਰਦੀ ਹੈ, ਕਿਉਂਕਿ ਜਿੰਨੀ ਸੰਪਦਾ ਹੈ ਇਹ ਤਾਂ ਬਾਹਰ ਹੈ। ਜੇ ਬਾਹਰ ਹੈ ਤਾਂ ਬਾਹਰ ਤਰ੍ਹਾਂ ਤਰ੍ਹਾਂ ਦੇ ਖ਼ਤਰੇ ਹਨ। ਚੋਰ

ਦਾ ਖ਼ਤਰਾ ਹੈ, ਅਗਨਿ ਦਾ ਖ਼ਤਰਾ ਹੈ ਜਾਂ ਇਸ ਤੋਂ ਇਲਾਵਾ ਤਰ੍ਹਾਂ ਤਰ੍ਹਾਂ ਦੀਆਂ ਰਾਜਸੀ ਸ਼ਕਤੀਆਂ ਦਾ ਖ਼ਤਰਾ ਹੈ। ਬੈਰੂਨੀ ਸੰਪਦਾ ਤਾਂ ਖ਼ਤਰੇ ਤੋਂ ਰਹਿਤ ਹੋ ਹੀ ਨਹੀਂ ਸਕਦੀ ਪਰ ਪ੍ਰਮਾਤਮਾ ਦਾ ਨਾਮ ਇਕ ਅਜਿਹੀ ਅੰਦਰੂਨੀ ਸੰਪਦਾ ਹੈ, ਜਿਸ ਬਾਰੇ ਮੇਰੇ ਪਾਤਿਸ਼ਾਹ ਕਹਿੰਦੇ ਹਨ-

*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥*

(ਅੰਗ ੬੭੯)

ਨਾ ਪਾਣੀ ਡੋਬ ਸਕਦਾ ਹੈ, ਨਾ ਅਗਨੀ ਜਲਾ ਸਕਦੀ ਹੈ, ਨਾ ਚੋਰ ਉਸਨੂੰ ਚੁੱਕ ਕੇ ਲੈ ਜਾ ਸਕਦਾ ਹੈ।

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

ਗੁਰੂ ਦਾ ਸ਼ਬਦ, ਪ੍ਰਭੂ ਦਾ ਨਾਮ ਇਕ ਅਜਿਹੀ ਸੰਪਦਾ ਹੈ ਜੋ ਹਰ ਤਰ੍ਹਾਂ ਦੇ ਖ਼ਤਰਿਆਂ ਤੋਂ ਮਹਿਫ਼ੂਜ਼ ਹੈ। ਚੋਰ ਦੇ ਹੱਥ ਪਹੁੰਚਦੇ ਨਹੀਂ ਉਥੇ, ਅਗਨਿ ਉਸਨੂੰ ਜਲਾਉਣ ਵਿਚ ਸਮਰੱਥ ਨਹੀਂ ਹੈ, ਪਾਣੀ ਉਸਨੂੰ ਡੋਬਣ ਵਿਚ ਤਾਕਤਵਰ ਨਹੀਂ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਹੇ ਪਰੀਪੂਰਨ ਪ੍ਰਮਾਤਮਾ ! ਤੂੰ ਹੀ ਸੁੱਖਾਂ ਦੀ ਸੰਪੱਤੀ ਹੈਂ, ਤੂੰ ਹੀ ਸੁੱਖਾਂ ਦੀ ਰਾਸ ਹੈਂ। ਮੇਰੀ ਪੂੰਜੀ ਤਾਂ ਤੇਰਾ ਨਾਮ ਹੈ। ਭਗਤ ਕਬੀਰ ਕਹਿੰਦੇ ਹਨ-

*ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥*

(ਅੰਗ ੯੬੯)

ਬੈਰੂਨੀ ਤੱਲ 'ਤੇ ਤਾਂ ਮੈਂ ਨਿਰਧਨ ਹਾਂ। ਇੰਨੀ ਗੱਲ ਤਾਂ ਜ਼ਾਹਿਰ ਹੈ ਕਿ ਕਬੀਰ ਇਕ ਨਿਰਧਨ ਜੁਲਾਹਾ ਸੀ। ਕਿਰਤ ਕਰਕੇ ਆਪਣੀ ਉਪਜੀਵਕਾ ਚਲਾਉਂਦਾ ਸੀ ਅਤੇ ਕਈ ਵਾਰੀ ਤਾਂ ਉਪਜੀਵਕਾ ਵੀ ਢੰਗ ਨਾਲ ਨਹੀਂ ਚੱਲਦੀ ਸੀ। ਉਹਨਾਂ ਦੇ ਆਪਣੇ ਹੀ ਸ਼ਬਦ ਅਜਿਹਾ ਵਖਿਆਣ ਕਰਦੇ ਹਨ-

*ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ॥*
*ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ॥ ੧॥*
*ਹਮਾਰੇ ਕੁਲ ਕਉਨੇ ਰਾਮੁ ਕਹਿਓ॥*
*ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥ ੧॥ ਰਹਾਉ॥*

(ਅੰਗ ੮੫੬)

ਕਬੀਰ ਦੀ ਮਾਤਾ ਦੁਖਤ ਹੈ। ਕਹਿ ਰਹੀ ਹੈ ਕਿ ਜਿਸ ਦਿਨ ਦੀ ਕਬੀਰ ਨੇ ਮਾਲਾ ਫੜੀ ਹੈ, ਸਾਡੇ ਘਰ ਸੁੱਖ ਨਹੀਂ। ਕਬੀਰ ਬਹੁਤ ਸਮਾਂ ਸਤਿਸੰਗ ਵਿਚ ਜਾਇਆ ਕਰਦਾ ਹੈ। ਨਾਮ ਜੱਪਣ ਵਿਚ ਬਰਬਾਦ ਕਰਦਾ ਹੈ। ਕੰਮ ਨਹੀਂ ਕਰਦਾ, ਜਿਸ ਕਾਰਨ ਸਾਡੀ ਆਰਥਿਕ ਲੋੜਾਂ ਦੀ ਪੂਰਤੀ ਨਹੀਂ ਹੁੰਦੀ। ਸਾਡੇ ਕੋਲ ਸੰਪੱਤੀ ਨਹੀਂ ਬਣਦੀ। ਦੋ ਸਮੇਂ ਦਾ ਖਾਣਾ ਨਹੀਂ



ਬਣਦਾ। ਇਸ ਤਰੀਕੇ ਨਾਲ ਅਸੀਂ ਦੁੱਖੀ ਰਹਿੰਦੇ ਹਾਂ ਅਤੇ ਦੂਜੇ ਸ਼ਬਦ ਵਿਚ ਵੀ ਅਜਿਹਾ ਵਿਚਾਰ ਹੈ-

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*

(ਅੰਗ ੫੨੪)

ਹੈਰ੍ਹਾਨਗੀ ਹੈ, ਬਾਹਰ ਦਾ ਧਨ ਨਹੀਂ ਹੈ, ਅੰਦਰ ਦਾ ਧਨ ਕਬੀਰ ਨੇ ਪ੍ਰਾਪਤ ਕਰ ਲਿਆ ਹੈ। ਬਾਹਰ ਦੀ ਸੰਪਦਾ ਨਹੀਂ ਹੈ, ਅੰਦਰ ਦੀ ਸੰਪਦਾ ਪ੍ਰਾਪਤ ਕਰ ਲਈ ਹੈ। ਆਤਮ-ਦਰਸ਼ੀ ਪੁਰਸ਼ ਕਹਿੰਦੇ ਹਨ ਕਿ ਧਨ ਚੋਖਾ ਹੈ, ਸੰਪੱਤੀ ਬਹੁਤ ਹੈ ਤੇ ਫਿਰ ਵੀ ਅੰਦਰ ਦੀ ਸੰਪੱਤੀ ਪ੍ਰਾਪਤ ਕਰਨ ਦਾ ਖ਼ਿਆਲ ਨਹੀਂ ਪੈਦਾ ਹੋਇਆ ਤਾਂ ਇਹ ਮਨੁੱਖ ਮਨੁੱਖ ਨਹੀਂ ਹੋਵੇਗਾ, ਸ਼ਾਇਦ ਪੱਥਰ ਹੋਵੇਗਾ। ਇਸਦੇ ਕੋਲ ਦਿਮਾਗ਼ ਨਹੀਂ ਹੋਵੇਗਾ, ਸ਼ਾਇਦ ਭੂਸਾ ਹੀ ਭਰਿਆ ਹੋਵੇਗਾ, ਕਿਉਂਕਿ ਸਭ ਕੁਝ ਪ੍ਰਾਪਤ ਕਰਕੇ ਇੰਨੀ ਤਾਂ ਸਮਝ ਆ ਹੀ ਜਾਣੀ ਚਾਹੀਦੀ ਹੈ ਕਿ ਕੁਝ ਵੀ ਪ੍ਰਾਪਤ ਨਹੀਂ ਹੋਇਆ, ਸਿਰਫ਼ ਲੋੜਾਂ ਦੀ ਪੂਰਤੀ ਹੋਈ ਹੈ। ਇਸ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੋਇਆ। ਅਕਸਰ ਅਜਿਹਾ ਦੇਖਿਆ ਹੈ ਕਿ ਲੋੜਾਂ ਦੀ ਪੂਰਤੀ ਵੀ ਨਹੀਂ ਹੋਈ, ਸੰਪੱਤੀ ਵੀ ਨਹੀਂ, ਧਨ ਵੀ ਨਹੀਂ, ਪਰ ਅੰਦਰ ਦਾ ਧਨ ਪ੍ਰਾਪਤ ਕਰ ਲਿਆ ਹੈ, ਅੰਦਰ ਦੀ ਸੰਪਦਾ ਪ੍ਰਾਪਤ ਕਰ ਲਈ ਹੈ। ਕਹਿੰਦੇ ਹਨ ਕਿ ਇਸ ਦੇ ਲਈ ਕੋਈ ਪੂਰਬਲੇ ਸੰਸਕਾਰ ਚਾਹੀਦੇ ਹਨ ਅਤੇ ਬੜੀ ਬਾਰੀਕ ਬੁੱਧ ਚਾਹੀਦੀ ਹੈ, ਬੜੀ ਦੂਰ ਦ੍ਰਿਸ਼ਟੀ ਚਾਹੀਦੀ ਹੈ। ਅਜੇ ਤਾਂ ਲੋਕ ਵੀ ਨਹੀਂ ਸਵਰਿਆ ਪਰ ਪ੍ਰਲੋਕ ਸਵਾਰ ਲਿਆ ਹੈ। ਅਜੇ ਤਾਂ ਸੰਪੱਤੀ ਵੀ ਕੋਲ ਨਹੀਂ, ਪਰ ਪ੍ਰਭੂ ਦੇ ਗੁਣ ਪ੍ਰਾਪਤ ਕਰ ਲਏ ਹਨ। ਅਜੇ ਤਾਂ ਧਨ ਵੀ ਕੋਲ ਨਹੀਂ ਅਤੇ ਇਹ ਪੂਰਨ ਤੌਰ 'ਤੇ ਧਾਰਮਿਕ ਹੋ ਗਿਆ ਹੈ। ਦੂਜੇ ਪਾਸੇ ਧਨ ਦੇ ਅੰਬਾਰ ਲੱਗੇ ਹਨ, ਸੰਪੱਤੀ ਦੇ ਅੰਬਾਰ ਲੱਗੇ ਹਨ ਪਰ ਹਿਰਦਾ ਪ੍ਰਮਾਤਮਾ ਦੇ ਗੁਣਾਂ ਤੋਂ ਖ਼ਾਲੀ ਹੈ। ਹਿਰਦੇ ਵਿਚ ਪ੍ਰਮਾਤਮਾ ਦਾ ਜੱਸ ਨਹੀਂ ਹੈ, ਪ੍ਰਮਾਤਮਾ ਦਾ ਨਾਮ ਨਹੀਂ ਹੈ। ਧਨ ਦੇ ਹੁੰਦਿਆਂ ਧਰਮ ਦੀ ਪਿਆਸ ਪੈਦਾ ਨਹੀਂ ਹੋਈ ਤਾਂ ਇਹ ਦਿਲ ਦਿਲ ਨਹੀਂ ਹੋਵੇਗਾ, ਪੱਥਰ ਹੋਵੇਗਾ, ਇਹ ਦਿਮਾਗ਼ ਦਿਮਾਗ਼ ਨਹੀਂ ਹੋਵੇਗਾ, ਭੂਸਾ ਹੋਵੇਗਾ। ਪਰ ਸੰਪੱਤੀ ਵੀ ਨਹੀਂ, ਧਨ ਵੀ ਨਹੀਂ ਤੇ ਧਰਮ ਨਾਲ ਹਿਰਦਾ ਭਰ ਗਿਆ ਹੈ, ਆਤਮਕ ਹੁਲਾਰੇ ਨਾਲ ਹਿਰਦਾ ਭਰ ਗਿਆ ਹੈ ਤਾਂ ਇਸਦੇ ਕੋਲ ਦਿਲ ਕਮਲ ਵਰਗਾ ਹੋਵੇਗਾ, ਇਸ ਦੇ ਕੋਲ ਦਿਮਾਗ਼ ਸੂਰਜ ਵਰਗਾ ਹੋਵੇਗਾ। ਪੂਰਬਲੇ ਸੰਸਕਾਰਾਂ ਕਰਕੇ ਅਜਿਹਾ ਹੋਵੇਗਾ ਜਾਂ ਸੂਝ ਸਮਝ ਇੰਨੀ ਬਾਰੀਕ ਹੋਵੇਗੀ ਕਿ ਧਰਮ ਦੀ ਪਿਆਸ ਪੈਦਾ ਕਰਨ ਵਿਚ ਸਮਰੱਥ ਹੋ ਗਿਆ ਹੋਵੇਗਾ।

*ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥ ਰਹਾਉ॥*

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਣ ਪਏ ਕਰਦੇ ਹਨ ਕਿ ਹੇ ਪਰੀਪੂਰਨ ਪ੍ਰਮਾਤਮਾ ! ਤੇਰਾ ਨਾਮ, ਤੇਰੇ ਗੁਣ ਅਜਿਹੀ ਸੰਪਦਾ ਹਨ ਜੋ ਸੁੱਖ ਦਿੰਦੇ ਹਨ। ਹੇ ਪਰੀਪੂਰਨ

ਪ੍ਰਮਾਤਮਾ ! ਤੇਰੇ ਅੱਗੇ ਅਰਦਾਸ ਹੈ ਕਿ ਰੱਖ ਲਉ ਮੇਰੇ ਭਾਈ ਨੂੰ। ਭਾਈ ਕੌਣ ਹੈ ? ਸਾਰਾ ਜਗਤ ਮੇਰਾ ਭਰਾ ਹੈ, ਭਾਈਚਾਰਾ ਹੈ। ਧਾਰਮਿਕ ਮਨੁੱਖ ਦੀ ਇਹ ਪਹਿਚਾਣ ਹੈ ਕਿ ਜਿੰਨੇ ਚਿਰ ਤੱਕ ਸਾਰੇ ਜਗਤ ਨਾਲ ਇਸ ਦਾ ਭਾਈਚਾਰਾ ਹੋਇਆ ਨਹੀਂ ਤਾਂ ਸਾਰੇ ਜਗਤ ਵਿਚ ਵਿਆਪਕ ਭਾਈਚਾਰੇ ਨਾਲ ਇਸ ਦਾ ਕੋਈ ਰਿਸ਼ਤਾ ਨਹੀਂ। ਅਜਿਹਾ ਦੇਖਣ ਵਿਚ ਆਉਂਦਾ ਹੈ ਕਿ ਮਾਂ-ਜਾਏ ਭਰਾ ਨਾਲ ਵੀ ਭਾਈਚਾਰਾ ਨਹੀਂ ਤਾਂ ਪ੍ਰਮਾਤਮਾ-ਜਾਈ ਇਸ ਸ੍ਰਿਸ਼ਟੀ ਨਾਲ ਭਾਈਚਾਰਾ ਕਿਥੋਂ ਹੋਵੇਗਾ। ਅਜੇ ਤਾਂ ਜਿਹੜਾ ਕੋਲ ਖੜਾ ਹੈ, ਉਸ ਨਾਲ ਵੀ ਭਾਈਚਾਰਾ ਨਹੀਂ, ਜੋ ਇੰਨਾ ਵਿਆਪਕ ਹੈ, ਉਸ ਨਾਲ ਕਿਥੇ ਭਾਈਚਾਰਾ ਹੈ ? ਭਾਈਚਾਰੇ ਦੀ ਭਾਵਨਾ ਪੈਦਾ ਹੋ ਜਾਂਦੀ ਹੈ ਅਤੇ ਸਾਰਿਆਂ ਦੀ ਪ੍ਰਮਾਤਮਾ ਦੇ ਅੱਗੇ ਸੁੱਖ-ਸੰਪੱਤੀ ਦੀ ਮੰਗ ਵੀ ਚੱਲ ਪੈਂਦੀ ਹੈ। ਗੁਰੂ ਘਰ ਦੇ ਵਿਚ ਤਾਂ ਰੋਜ਼ ਬੋਲਿਆ ਹੀ ਜਾਂਦਾ ਹੈ-

*ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥*

.. ... ... ... ...

*ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ॥*

ਕਲ-ਕਲੇਸ਼ ਮਨ ਦੇ ਵਿਚ ਰਹਿੰਦੇ ਹਨ, ਰੋਗ ਤਨ ਦੇ ਵਿਚ ਰਹਿੰਦੇ ਹਨ। ਪ੍ਰਮਾਤਮਾ ਦੇ ਨਾਮ ਦੀ ਅਜਿਹੀ ਬਰਕਤ ਹੈ, ਅਜਿਹੀ ਰਹਿਮਤ ਹੈ ਕਿ ਮਨ ਵਿਚੋਂ ਪਾਪ ਮਿੱਟ ਜਾਂਦੇ ਹਨ ਅਤੇ ਤਨ ਵਿਚੋਂ ਰੋਗ ਮਿੱਟ ਜਾਂਦੇ ਹਨ ਜਦੋਂ ਪ੍ਰਮਾਤਮਾ ਦੀ ਕ੍ਰਿਪਾ ਹੋ ਜਾਂਦੀ ਹੈ।

*ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ॥ ੧॥*

ਹੇ ਪਰੀਪੂਰਨ ਪ੍ਰਮਾਤਮਾ ! ਸਾਡੀ ਘਾਲਣਾ ਪੂਰਨ ਹੋਵੇ, ਸਾਡੀ ਘਾਲਣਾ ਨੂੰ ਭਾਗ ਲੱਗੇ। ਘਾਲਣਾ ਨੂੰ ਭਾਗ ਲੱਗ ਗਿਆ ਹੈ ਪਹਿਚਾਣ ਦਾ। ਹੁਣ ਅੱਠੇ ਪਹਿਰ ਉਸੇ ਦਾ ਹੀ ਜੱਸ ਗਾਇਆ ਜਾ ਰਿਹਾ ਹੈ। ਹੁਣ ਅੱਠੇ ਪਹਿਰ ਉਸਦੀ ਹੀ ਸਿਫ਼ਤੋ-ਸਾਲਾਹ ਚੱਲ ਰਹੀ ਹੈ। ਹੁਣ ਅੱਠੇ ਪਹਿਰ ਉਸਦੇ ਹੀ ਗੁਣਾਂ ਦੀ ਯਾਦ ਚੱਲ ਰਹੀ ਹੈ। ਇਹ ਘਾਲਣਾ ਦੀ ਸਫਲਤਾ ਹੈ, ਇਹ ਘਾਲਣਾ ਦੀ ਪ੍ਰਾਪਤੀ ਹੈ।

*ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥*

ਪ੍ਰਮਾਤਮਾ 'ਤੇ ਇੰਨਾ ਯਕੀਨ ਹੈ, ਇੰਨਾ ਭਰੋਸਾ ਹੈ ਕਿ ਹੁਣ ਕੋਈ ਮੰਗ ਵਿਅਰਥ ਨਹੀਂ ਜਾ ਸਕਦੀ। ਕਿਉਂਕਿ ਜਿਸਨੂੰ ਪ੍ਰਮਾਤਮਾ 'ਤੇ ਭਰੋਸਾ ਹੈ ਤੇ ਜਿਸ ਕੋਲ ਪ੍ਰਮਾਤਮਾ ਦਾ ਗਿਆਨ ਹੈ, ਉਸ ਦੀ ਮੰਗ ਗ਼ਲਤ ਨਹੀਂ ਹੋਵੇਗੀ ਅਤੇ ਜਦੋਂ ਮੰਗ ਸਹੀ ਹੈ, ਫਿਰ ਪੂਰੀ ਕਿਉਂ ਨਹੀਂ ਹੋਵੇਗੀ। ਲਾਜ਼ਮੀ ਉਸ ਮੰਗ ਨੂੰ ਭਾਗ ਲੱਗੇਗਾ। ਜਿਵੇਂ ਨਾਦਾਨ ਬੱਚੇ ਨੂੰ ਬਾਜ਼ਾਰ ਵਿਚ ਲੈ ਆਈਏ ਤਾਂ ਉਸਨੇ ਖਿਡੌਣੇ ਹੀ ਮੰਗਣੇ ਹਨ, ਹੋਰ ਕੀ ਮੰਗਣਾ ਹੈ। ਉਸਨੂੰ ਕਹਿ ਦੇਈਏ ਕਿ ਹੀਰਾ ਲੈ ਲੈ, ਇਹ ਸੋਨੇ ਦਾ ਹਾਰ ਲੈ ਲੈ, ਪਰ ਉਹ ਕਹਿੰਦਾ ਹੈ ਨਹੀਂ, ਖਿਡੌਣਾ ਚਾਹੀਦਾ ਹੈ। ਕਿਉਂਕਿ ਅਜੇ ਇੰਨੀ ਸਮਝ ਨਹੀਂ ਤੇ ਮੰਗ ਵੀ ਬੇਸਮਝੀ 'ਤੇ ਖੜੀ ਹੈ। ਹਮੇਸ਼ਾ ਨਾਮ



ਜੱਪਦਿਆਂ ਜੱਪਦਿਆਂ ਜਦੋਂ ਸੁਰਤ ਮਹਾਨ ਹੋ ਜਾਂਦੀ ਹੈ ਤਾਂ ਅਜਿਹੇ ਮਨੁੱਖ ਦੇ ਅੰਦਰ ਜੋ ਮੰਗ ਵੀ ਪੈਦਾ ਹੁੰਦੀ ਹੈ, ਸਹੀ ਮੰਗ ਪੈਦਾ ਹੁੰਦੀ ਹੈ ਅਤੇ ਸਹੀ ਮੰਗ ਜਦੋਂ ਪੈਦਾ ਹੁੰਦੀ ਹੈ ਤਾਂ ਪ੍ਰਮਾਤਮਾ ਪ੍ਰਵਾਨ ਕਰਦਾ ਹੈ-

*ਖ਼ੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ।*
*ਪਰ ਯਹੀ ਤੋ ਏਕ ਮੁਸ਼ਕਿਲ ਹੈ ਕਿ ਯੇਹ ਬੜੀ ਮੁਸ਼ਕਿਲ ਸੇ ਹੋਤੀ ਹੈ।*

ਪ੍ਰਮਾਤਮਾ ਕਬੂਲ ਕਰ ਲੈਂਦਾ ਹੈ ਉਸ ਅਰਦਾਸ ਨੂੰ ਜੋ ਦਿਲ ਦੀਆਂ ਗਹਿਰਾਈਆਂ ਵਿਚੋਂ ਨਿਕਲਦੀ ਹੈ ਅਤੇ ਦਿਲ ਦੀਆਂ ਗਹਿਰਾਈਆਂ ਵਿਚੋਂ ਨਿਕਲੀ ਹੋਈ ਅਰਦਾਸ ਸਹੀ ਹੁੰਦੀ ਹੈ, ਪ੍ਰਮਾਤਮਾ ਤੱਕ ਪਹੁੰਚਦੀ ਹੈ ਅਤੇ ਪ੍ਰਮਾਤਮਾ ਲਾਜ਼ਮੀ ਪੂਰਨ ਕਰਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਭਰੋਸੇ ਨੂੰ ਹੀ ਬੰਦਗੀ ਕਹਿੰਦੇ ਹਨ, ਬੰਦਗੀ ਨੂੰ ਭਰੋਸਾ ਕਹਿੰਦੇ ਹਨ। ਜਦੋਂ ਬੰਦਗੀ ਨਹੀਂ ਤਾਂ ਭਰੋਸਾ ਕਾਹਦਾ ? ਜਦੋਂ ਭਰੋਸਾ ਨਹੀਂ ਤਾਂ ਬੰਦਗੀ ਕਾਹਦੀ ? ਜਦੋਂ ਖਸਮ 'ਤੇ ਭਰੋਸਾ ਹੁੰਦਾ ਹੈ ਤਾਂ ਇਹ ਵੀ ਭਰੋਸਾ ਹੈ ਕਿ ਜੋ ਮੈਂ ਮੰਗਾਂਗਾ, ਮਿਲੇਗਾ। ਕਿਉਂਕਿ ਮੰਗ ਗ਼ਲਤ ਨਹੀਂ ਤਾਂ ਦੇਣ ਵਾਲਾ ਬਹੁਤ ਸਿਆਣਾ ਹੈ।

*ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥ ੨॥*

ਪੂਰੇ ਗੁਰਦੇਵ ਦੀ ਸੰਗਤ ਨੇ ਸਾਰੇ ਅੰਦੇਸੇ ਮਿਟਾਅ ਦਿੱਤੇ, ਸਾਰੇ ਸ਼ੱਕ ਦੂਰ ਕਰ ਦਿੱਤੇ। ਦਰਅਸਲ ਅਧਿਆਤਮਿਕ ਜਗਤ ਦੇ ਵਿਚ ਜੇਕਰ ਕੋਈ ਮੈਲ ਹੈ ਤਾਂ ਸਿਰਫ਼ ਸ਼ੱਕ ਹੀ ਹੈ। ਜੇਕਰ ਈਸ਼ਵਰ 'ਤੇ ਸ਼ੱਕ ਹੈ ਤਾਂ ਹਿਰਦਾ ਮੈਲਾ ਹੋਵੇਗਾ। ਈਸ਼ਵਰ 'ਤੇ ਸ਼ੱਕ ਹੈ ਤਾਂ ਸ਼ਰਧਾ ਕਮਜ਼ੋਰ ਹੋਵੇਗੀ। ਈਸ਼ਵਰ 'ਤੇ ਸ਼ੱਕ ਹੈ, ਤਾਂ ਤਮਾਮ ਧਾਰਮਿਕ ਕਰਮ ਬੇਬੁਨਿਆਦ ਹੋਣਗੇ। ਸ਼ੱਕ ਕਿਸ ਤਰ੍ਹਾਂ ਮਿੱਟੇ, ਜੇਕਰ ਸ਼ੱਕ ਰੋਗ ਹੈ। ਸ਼ੱਕ ਅਧਿਆਤਮਿਕ ਜਗਤ ਦੀ ਕਮਜ਼ੋਰੀ ਹੈ। ਇਹ ਮਿੱਟੇ ਕਿਸ ਤਰ੍ਹਾਂ ? ਪੂਰੇ ਗੁਰਦੇਵ ਦੀ ਸੰਗਤ, ਪੂਰੇ ਗੁਰਦੇਵ ਦੀ ਬਾਣੀ, ਪੂਰੇ ਗੁਰਦੇਵ ਦੇ ਬਚਨ, ਉਸ ਦਾ ਪਾਠ, ਉਸ ਦਾ ਸੁਣਨਾ, ਉਸ ਦਾ ਗਾਇਨ ਕਰਨਾ, ਇਕ ਦਿਨ ਅੰਦਰੋਂ ਅੰਦੇਸ਼ੇ ਸਾਰੇ ਦੇ ਸਾਰੇ ਮਿੱਟ ਜਾਂਦੇ ਹਨ। ਸੰਸੇ ਹੀ ਹਿਰਦੇ ਨੂੰ ਮੈਲਾ ਕਰਦੇ ਹਨ। ਸ਼ੱਕ ਵਿਚ ਪਿਆ ਹੋਇਆ ਹਿਰਦਾ ਅਕਸਰ ਪ੍ਰਮਾਤਮਾ ਤੋਂ ਦੂਰ ਹੋ ਜਾਂਦਾ ਹੈ ਅਤੇ ਸ਼ੱਕ ਗਿਰਾਵਟ ਵਿਚ ਲੈ ਜਾਂਦਾ ਹੈ। ਸ਼ਰਧਾ ਮਹਾਨ ਹੈ, ਭਰੋਸਾ ਮਹਾਨ ਹੈ। ਕਈ ਦਫ਼ਾ ਅਸੀਂ ਦੇਖਦੇ ਹਾਂ ਕਿ ਜੋ ਕੁਝ ਨਹੀਂ ਵੀ ਹੈ, ਉਸ 'ਤੇ ਮਨੁੱਖ ਦਾ ਭਰੋਸਾ ਹੁੰਦਾ ਹੈ ਅਗਿਆਨ ਕਰਕੇ ਅਤੇ ਜੋ ਹੈ, ਵਿਆਪਕ ਹੈ, ਉਸ ਤੋਂ ਬਿਨਾਂ ਹੋਰ ਕੁਝ ਹੈ ਵੀ ਨਹੀਂ। ਜੇਕਰ ਉਸ 'ਤੇ ਭਰੋਸਾ ਨਹੀਂ, ਯਕੀਨ ਨਹੀਂ, ਸ਼ਰਧਾ ਨਹੀਂ ਤਾਂ ਅਗਿਆਨਤਾ ਦੀ ਹੱਦ ਹੈ, ਇਸ ਵਾਸਤੇ ਪ੍ਰਭੂ ਚਿੰਤਨ ਨਾ ਕਰਨ ਵਾਲਿਆਂ ਨੂੰ ਮੂੜ ਆਖਿਆ ਗਿਆ ਹੈ-

*ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥*

(ਅੰਗ ੧੦੧੫)

ਮੂਰਖਾਂ ਵਿਚੋਂ ਉਹ ਸਿਰਮੌਰ ਮੂਰਖ ਹੈ। ਮਹਾਨ ਮੂਰਖ ਹੈ ਜੋ ਪ੍ਰਭੂ ਨੂੰ ਨਹੀਂ ਮੰਨਦਾ, ਪ੍ਰਮਾਤਮਾ ਦੇ ਗੁਣਾਂ ਨੂੰ ਨਹੀਂ ਮੰਨਦਾ। ਪੂਰੇ ਗੁਰਦੇਵ ਦੀ ਭੇਂਟ ਐਸਾ ਫਲ ਲਿਆਈ ਕਿ ਸਾਰੇ ਅੰਦੇਸ਼ੇ ਮਿੱਟ ਗਏ। ਪ੍ਰਮਾਤਮਾ ਦੀ ਬਾਣੀ ਕਹਿੰਦੀ ਹੈ-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਭਰੋਸੇ ਵਾਲਾ ਹਿਰਦਾ ਹਰ ਵਕਤ ਪ੍ਰਭੂ ਨੂੰ ਨਿਕਟ ਕਰਕੇ ਜਾਣਦਾ ਹੈ। ਭਰੋਸੇ ਵਾਲਾ ਹਿਰਦਾ ਪਰਮ ਗਿਆਨੀ ਹੁੰਦਾ ਹੈ। ਭਰੋਸੇ ਵਾਲਾ ਹਿਰਦਾ ਹਰ ਵਕਤ ਰਸਮਈ ਹੁੰਦਾ ਹੈ। ਪੂਰੇ ਗੁਰਦੇਵ ਦੀ ਸੰਗਤ ਨਾਲ ਸਾਰੇ ਸ਼ੱਕ ਮਲੀਨ ਹੋ ਗਏ। ਪੂਰਨ ਭਰੋਸਾ ਜਾਗ ਪਿਆ। ਹੁਣ ਜੋ ਵੀ ਅੰਦਰੋਂ ਮੰਗ ਪੈਦਾ ਹੁੰਦੀ ਹੈ, ਪ੍ਰਮਾਤਮਾ ਤੱਤ ਛਿਨ ਪੂਰੀ ਕਰਦਾ ਹੈ।

ਧਾਰਮਿਕ ਜਗਤ ਦੇ ਵਿਚ ਇਕ ਗੱਲ ਗ਼ਲਤ ਆਖੀ ਜਾਂਦੀ ਹੈ ਕਿ ਪ੍ਰਮਾਤਮਾ ਦੇ ਘਰ ਦੇਰ ਹੈ, ਅੰਧੇਰ ਨਹੀਂ ਪਰ ਮੇਰੇ ਦ੍ਰਿਸ਼ਟੀਕੋਣ ਦੇ ਮੁਤਾਬਿਕ ਦੇਰ ਹੀ ਅੰਧੇਰ ਹੈ। ਜੇਕਰ ਦੇਰ ਹੋ ਗਈ ਤਾਂ ਅੰਧੇਰ ਹੀ ਹੈ। ਜਿਸ ਤਰ੍ਹਾਂ ਭਗਤ ਸਦਨਾ ਜੀ ਕਹਿੰਦੇ ਹਨ-

*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥*

(ਅੰਗ ੮੫੮)

ਇਕ ਬੂੰਦ ਲਈ ਤਿਆਹਿਆ ਕੋਈ ਤੜਪ ਤੜਪ ਕੇ ਮਰ ਜਾਵੇ, ਤੇ ਬਾਅਦ ਵਿਚ ਦਰਿਆਵਾਂ ਦੇ ਦਰਿਆ ਪ੍ਰਾਪਤ ਹੋ ਜਾਣ ਤਾਂ ਕਿਹੜੇ ਕੰਮ ਹਨ ? ਪ੍ਰਮਾਤਮਾ ਇਸ ਤਰ੍ਹਾਂ ਸਰਬ ਸ਼ਕਤੀਮਾਨ ਹੈ। ਉਸ ਦੇ ਘਰ ਦੇਰ ਨਹੀਂ ਹੈ, ਕਿਉਂਕਿ ਦੇਰ ਹੀ ਅੰਧੇਰ ਹੈ-

*ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥*

(ਅੰਗ ੬੧੯)

*ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥*

(ਅੰਗ ੫੭੧)

ਸਹੀ ਦ੍ਰਿਸ਼ਟੀ ਇਹੀ ਹੈ ਕਿ ਜਗਤ ਜਲਦਾ ਹੋਇਆ ਦਿਖਾਈ ਦੇ ਜਾਏ ਅਤੇ ਗ਼ਲਤ ਸੋਚਣਾ ਇਹੀ ਹੈ ਕਿ ਜਗਤ ਮੌਜਾਂ ਕਰ ਰਿਹਾ ਹੈ, ਅਨੰਦ ਮਾਣ ਰਿਹਾ ਹੈ। ਖੇੜਾ ਹੀ ਖੇੜਾ, ਖ਼ੁਸ਼ੀਆਂ ਹੀ ਖ਼ੁਸ਼ੀਆਂ, ਐਸਾ ਕੁਝ ਵੀ ਨਹੀਂ। ਜਗਤ ਤਾਂ ਈਰਖਾ ਦੀ ਅੱਗ ਵਿਚ ਜਲ ਰਿਹਾ ਹੈ। ਜਗਤ ਤਾਂ ਕਰੋਧ ਦੀ ਅੱਗ ਵਿਚ ਜਲ ਰਿਹਾ ਹੈ। ਜਗਤ ਤਾਂ ਵੈਰ ਵਿਰੋਧ ਦੀ ਅੱਗ ਵਿਚ ਜਲ ਰਿਹਾ ਹੈ। ਸਿਰਫ਼ ਪਸ਼ੂ ਹੀ ਨਹੀਂ ਲੜਦੇ, ਮਨੁੱਖ ਵੀ ਲੜਾਈ ਦੇ ਬੜੇ ਪਰਬੱਲ ਜਜ਼ਬੇ ਰੱਖਦਾ ਹੈ। ਮਨੁੱਖ ਲੜਨਾ ਹੀ ਚਾਹੁੰਦਾ ਹੈ ਅਤੇ ਕਈ ਦਫ਼ਾ ਸ਼ਕਤੀਸ਼ਾਲੀ ਹੋਵੇ ਤਾਂ ਲੜਨ



ਦੇ ਬਹਾਨੇ ਲੱਭਦਾ ਰਹਿੰਦਾ ਹੈ, ਵਸੀਲੇ ਲੱਭਦਾ ਰਹਿੰਦਾ ਹੈ। ਕਿਉਂ ? ਅੰਦਰ ਜਲਨ ਹੈ, ਈਰਖਾ ਹੈ, ਦਵੈਸ਼ ਹੈ। ਈਰਖਾ ਦੂਸਰੇ ਨੂੰ ਬਰਾਬਰੀ ਨਹੀਂ ਦੇਣਾ ਚਾਹੁੰਦਾ। ਈਰਖਾ ਦੂਜੇ ਨਾਲ ਸਾਂਝ ਨਹੀਂ ਬਣਾਉਣਾ ਚਾਹੁੰਦੀ। ਇਹ ਤਾਂ ਠੀਕ ਹੈ ਕਿ ਪ੍ਰਮਾਤਮਾ ਲਾਸ਼ਰੀਕ ਹੈ, ਉਹਦਾ ਕੋਈ ਸ਼ਰੀਕ ਨਹੀਂ-

*ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥*

(ਅੰਗ ੫੯੨)

ਕੰਡੇ ਦੀ ਤਰ੍ਹਾਂ ਚੁੱਭਣ ਵਾਲੇ ਉਹਦਾ ਸ਼ਰੀਕ ਕੋਈ ਨਹੀਂ, ਸ਼ਰੀਕ ਨਿਕਟ ਵਰਤੀ ਹੈ। ਉਹਦੇ ਕੰਡੇ ਦਾ ਵਾਰ ਖ਼ਾਲੀ ਵੀ ਨਹੀਂ ਜਾ ਸਕਦਾ। ਚੁਭੇਗਾ, ਲਾਜ਼ਮੀ ਚੁਭੇਗਾ। ਪ੍ਰਮਾਤਮਾ ਲਾਸ਼ਰੀਕ ਹੈ, ਪ੍ਰਮਾਤਮਾ ਨਾਲ ਸਬੰਧਿਤ ਮਨੁੱਖ, ਭਗਤ ਸਾਰਿਆਂ ਨਾਲ ਸ਼ਿਰਕਤ ਕਰ ਲੈਂਦਾ ਹੈ। ਸਭ ਆਪਣੇ ਨੇ, ਸਭ ਆਪਣੇ ਨੇ, ਹੁਣ ਕੋਈ ਵੈਰੀ ਨਹੀਂ, ਹੁਣ ਕੋਈ ਬੇਗਾਨਾ ਨਹੀਂ। ਹੁਣ ਇਸ ਤਰੀਕੇ ਨਾਲ ਸ਼ਰੀਕਾਚਾਰੀ ਵਿਚ ਜਿਹੜੀ ਈਰਖਾ ਸੀ, ਮਿੱਟ ਜਾਂਦੀ ਹੈ, ਕਿਉਂਕਿ ਸਭ ਕੁਝ ਆਪਣਾ ਹੀ ਦਿਖਾਈ ਦੇਣ ਲੱਗ ਪੈਂਦਾ ਹੈ। ਸਭ ਕੁਝ ਆਪਣਾ ਉਸ ਦਿਨ ਦਿਖਾਈ ਦੇਂਦਾ ਹੈ ਜਿਸ ਦਿਨ ਪ੍ਰਮਾਤਮਾ ਆਪਣਾ ਦਿਖਾਈ ਦੇਵੇਗਾ।

*ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥*
*ਸਹਜ ਸੁਭਾਇ ਮੇਰਾ ਮਨੁ ਮਾਨਿਆ॥*

(ਅੰਗ ੩੨੭)

ਵਾਕਿਆ ਹੀ ਇਸ ਨੇ ਰਾਮ ਆਪਣਾ ਕਰਕੇ ਜਾਣਿਆ ਹੈ। ਪ੍ਰਮਾਤਮਾ ਨੂੰ ਆਪਣਾ ਕਰਕੇ ਜਾਣਿਆ ਹੈ। ਪਹਿਚਾਣ ਹੁਣ ਸਭ ਕੁਝ ਆਪਣਾ ਹੈ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

(ਅੰਗ ੬੭੧)

ਪਰੰਤੂ ਇਸ ਤਰ੍ਹਾਂ ਦਾ ਕਰੋੜਾਂ ਵਿਚੋਂ ਕੋਈ ਇਕ ਅੱਧ ਹੁੰਦਾ ਹੈ। ਬਾਕੀ ਤਾਂ ਜਲਦੇ ਰਹਿੰਦੇ ਹਨ। ਬਾਬਾ ਫ਼ਰੀਦ ਨੇ ਬੜਾ ਸੋਹਣਾ ਕਹਿ ਦਿੱਤਾ-

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥*

(ਅੰਗ ੧੩੭੯)

ਜਿਥੇ ਰੱਬੀ ਬਿਰਹਾ ਨਹੀਂ ਪੈਦਾ ਹੋਇਆ, ਉਹ ਸ਼ਮਸ਼ਾਨ-ਘਾਟ ਦੀ ਤਰ੍ਹਾਂ ਹੈ, ਪਰ ਸ਼ਮਸ਼ਾਨ ਦੇ ਵਿਚ ਤਾਂ ਮੁਰਦੇ ਜਲਾਏ ਜਾਂਦੇ ਹਨ। ਜਿਥੇ ਰੱਬੀ ਬਿਰਹਾ ਨਾ ਹੋਵੇ, ਉਹ ਜੀਉਂਦਾ ਜਾਗਦਾ ਜਲਦਾ ਰਹਿੰਦਾ ਹੈ ਈਰਖਾ ਦੀ ਅੱਗ ਵਿਚ, ਕਰੋਧ ਦੀ ਅੱਗ ਵਿਚ, ਵੈਰ ਵਿਰੋਧ ਦੀ ਅੱਗ ਵਿਚ। ਇਸ ਤਰ੍ਹਾਂ ਦਾ ਮਨੁੱਖ ਚੱਲਦਾ ਫਿਰਦਾ ਸ਼ਮਸ਼ਾਨ-ਘਾਟ ਹੈ। ਜਿਵੇਂ

ਬਾਹਰ ਦੀ ਅਗਨ ਤਨ ਨੂੰ ਜਲਾਂਦੀ ਹੈ, ਈਰਖਾ ਦਵੈਸ਼ ਦੀ ਅਗਨੀ, ਵੈਰ ਵਿਰੋਧ ਦੀ ਅਗਨੀ ਮਨ ਨੂੰ ਜਲਾਂਦੀ ਹੈ ਅਤੇ ਇਸ ਤਰ੍ਹਾਂ ਦੇਖਣ ਵਿਚ ਆਇਆ ਹੈ ਕਿ ਸਮੇਂ ਦੇ ਗੇੜ ਨਾਲ ਇਹ ਅੰਦਰ ਦੀ ਅਗਨ ਵੱਧਦੀ ਹੈ। ਅੰਦਰ ਦੀ ਤਪਸ਼ ਵੀ ਵੱਧਦੀ ਹੈ, ਅੰਦਰੂਨੀ ਤਪਸ਼ ਬੱਚਾ ਏਨੀ ਨਹੀਂ ਰੱਖਦਾ, ਜਿੰਨੀ ਕਿ ਜਵਾਨ ਦੇ ਅੰਦਰ ਹੁੰਦੀ ਹੈ। ਇਹ ਅੰਦਰੂਨੀ ਤਪਸ਼ ਇਕ ਜਵਾਨ ਦੇ ਅੰਦਰ ਵੀ ਇੰਨੀ ਨਹੀਂ ਹੁੰਦੀ, ਜਿੰਨੀ ਕਿ ਬੁੱਢਾ ਰੱਖਦਾ ਹੈ। ਉਮਰ ਦੇ ਨਾਲ ਨਾਲ ਈਰਖਾ ਵੱਧ ਜਾਂਦੀ ਹੈ। ਲਿਹਾਜ਼ਾ ਤਪਸ਼ ਵੱਧ ਜਾਂਦੀ ਹੈ। ਇਹੀ ਜੋ ਈਰਖਾ ਦੀ ਅਗਨ ਹੈ, ਜਿਸ ਵਿਚ ਹਿਰਦਾ ਜਲਦਾ ਹੈ। ਬਾਹਰ ਦੀ ਸ਼ੀਤਲਤਾ ਇਸਨੂੰ ਸ਼ੀਤ ਨਹੀਂ ਕਰ ਸਕਦੀ। ਇਸ ਨੂੰ ਠੰਡਾ ਨਹੀਂ ਕਰ ਸਕਦੀ।

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*
*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥*

(ਅੰਗ ੧੩੫੭)

ਬਹੁਤ ਹੀ ਠੰਡਾ ਮੰਨਿਆ ਜਾਂਦਾ ਹੈ ਬਾਵਨ ਚੰਦਨ। ਰਗੜ ਕੇ ਜਦ ਮੱਥੇ 'ਤੇ ਲਾਈਏ, ਤਾਂ ਮੱਥਾ ਠੰਡਾ ਹੋ ਜਾਂਦਾ ਹੈ। ਸਮੁੱਚੇ ਪਿੰਡੇ 'ਤੇ ਲਾਈਏ ਤਾਂ ਪਿੰਡਾ ਠੰਡਾ ਹੋ ਜਾਂਦੀ ਹੈ। ਬੈਰੂਨੀ ਤੱਪਸ਼ ਨੂੰ ਹਟਾਉਣ ਵਾਸਤੇ, ਬੜੇ ਪ੍ਰਾਚੀਨ ਕਾਲ ਤੋਂ, ਚੰਦਨ ਦੀ ਵਰਤੋਂ ਕੀਤੀ ਜਾਂਦੀ ਹੈ। ਪਰੰਤੂ ਚੰਦਨ ਈਰਖਾ ਦੀ ਅਗਨ ਨੂੰ ਕਿਵੇਂ ਸ਼ਾਂਤ ਕਰੇਗਾ ? ਚੰਦਨ ਕ੍ਰੋਧ ਦੀ ਅਗਨੀ ਨੂੰ ਕਿਸ ਤਰ੍ਹਾਂ ਸ਼ਾਂਤ ਕਰੇਗਾ ? ਚੰਦਨ ਵੈਰ ਵਿਰੋਧ ਦੀ ਅਗਨੀ ਨੂੰ ਕਿਸ ਤਰ੍ਹਾਂ ਸ਼ਾਂਤ ਕਰੇਗਾ ? ਚੰਦਨ ਦੀ ਸ਼ੀਤਲਤਾ ਮੌਜੂਦ ਹੈ, ਹਿਰਦੇ ਦੀ ਅਗਨੀ ਵੀ ਮੌਜੂਦ ਹੈ ਪਰ ਚੰਦਨ ਦੂਰ ਨਹੀਂ ਕਰ ਸਕਦਾ। ਮੱਥੇ 'ਤੇ ਚੰਦਨ ਲਾਇਆ ਹੋਇਆ ਹੈ, ਪਰ ਅੰਦਰ ਤਾਂ ਭਾਂਬੜ ਮੱਚਦੇ ਪਏ ਹਨ-

*ਨਹਿ ਸੀਤਲੰ ਚੰਦ੍ਰ ਦੇਵਹ*

ਚੰਦਰਮਾ ਦੀਆਂ ਕਿਰਨਾਂ ਅਤਿਅੰਤ ਸ਼ੀਤਲ ਮੰਨੀਆਂ ਗਈਆਂ ਹਨ। ਪਰ ਇਹਨਾਂ ਦੀ ਪਹੁੰਚ ਵੀ ਹਿਰਦੇ ਤੱਕ ਨਹੀਂ ਹੈ। ਇਹ ਵੀ ਕੇਵਲ ਤਨ ਨੂੰ ਸ਼ੀਤਲਤਾ ਦੇਂਦੀਆਂ ਹਨ। ਮਨ ਦੀ ਅਗਨ, ਕ੍ਰੋਧ ਦੀ ਅਗਨ ਪਰਜੁਲਤ ਰਹਿੰਦੀ ਹੈ।

*ਨਹ ਸੀਤਲੰ ਸੀਤ ਰੁਤੇਣ ਨਾਨਕ*

ਪੋਹ-ਮਾਹ ਦੀ ਸਿਆਲ ਦੀ ਰੁੱਤ ਜਾਂ ਬਰਫਾਨੀ ਪਹਾੜ, ਹਿਲ ਸਟੇਸ਼ਨ, ਠੰਡੇ ਇਲਾਕੇ, ਇਹ ਵੀ ਹਿਰਦੇ ਦੀ ਅਗਨੀ ਨੂੰ ਮਿਟਾ ਨਹੀਂ ਸਕਦੇ, ਸਗੋਂ ਐਸਾ ਕਹਿਣਾ ਠੀਕ ਹੀ ਹੈ ਕਿ ਬਰਫ਼ਾਂ ਥੱਲੇ ਅੱਗ, ਬਰਫ਼ਾਂ ਦੇ ਵਿਚ ਰਹਿਣ ਵਾਲਿਆਂ ਦੇ ਵੀ ਹਿਰਦੇ ਜਲਦੇ ਰਹਿੰਦੇ ਹਨ।

*ਸੀਤਲੰ ਸਾਧ ਸ੍ਵਜਨਹ॥*

ਸੀਤਲਤਾ ਪ੍ਰਧਾਨ ਹੁੰਦੀ ਹੈ ਸਤਿਸੰਗ ਦੇ ਵਿਚੋਂ, ਪ੍ਰਭੂ ਦੇ ਨਾਉਂ ਵਿਚੋਂ। ਇਸ ਨੂੰ



ਪ੍ਰਮਾਤਮਾ ਇਸ ਤਰ੍ਹਾਂ ਫੁਰਮਾਣ ਕਰਦੇ ਹਨ-

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥ ੨॥*

(ਅੰਗ ੭੦੯)

ਮਨ ਸ਼ੀਤਲ ਹੈ ਤੇ ਬਾਹਰ ਦੀ ਤੱਪਸ਼ ਤੰਗ ਨਹੀਂ ਕਰਦੀ।

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਪਰ ਮਨ ਜਿਨ੍ਹਾਂ ਦਾ ਸ਼ਾਂਤ ਹੈ, ਪੋਹ ਮਾਹ ਦੀ ਠੰਡ ਵੀ ਉਹਨਾਂ ਨੂੰ ਆਲਸੀ ਨਹੀਂ ਬਣਾ ਸਕਦੀ। ਉਹਨਾਂ ਨੂੰ ਦੁਖਤ ਨਹੀਂ ਕਰ ਸਕਦੀ।

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*

(ਅੰਗ ੧੩੫)

ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ, ਤਾਂ ਬਾਹਰ ਦੀ ਅਗਨੀ ਜਲਾਏਗੀ। ਬਾਹਰ ਦੀਆਂ ਸਮੱਸਿਆਵਾਂ ਪ੍ਰੇਸ਼ਾਨ ਕਰਨਗੀਆਂ, ਦੁਖਿਤ ਕਰਨਗੀਆਂ। ਇਸ ਵਾਸਤੇ ਸਤਿਗੁਰੂ ਇੰਝ ਫੁਰਮਾਣ ਕਰਦੇ ਹਨ-

*ਏਹੁ ਜਗੁ ਜਲਤਾ ਦੇਖਿ ਕੈ*

ਪ੍ਰਥਮ ਤੇ ਇਹ ਜਗਤ ਜਲਦਾ ਹੋਇਆ ਉਹਨਾਂ ਨੂੰ ਦਿਖਾਈ ਦੇਂਦਾ ਹੈ, ਜੋ ਬਹੁਤ ਅੰਤਰੀਵ ਦ੍ਰਿਸ਼ਟੀ ਰੱਖਦੇ ਹਨ। ਦਰਅਸਲ ਦਾਰਸ਼ਨਿਕ ਉਸ ਨੂੰ ਨਹੀਂ ਕਹਿੰਦੇ ਹਨ ਜਿਸ ਦਾ ਅਨੁਵਾਦ ਕੀਤਾ ਜਾਂਦਾ ਹੈ ਵਿਚਾਰਕ, ਫ਼ਿਲੌਸਫ਼ਰ। ਦਾਰਸ਼ਨਿਕ ਦੇ ਅਰਥ ਵਿਚਾਰਿਕ ਨਹੀਂ ਹਨ, ਫ਼ਿਲੌਸਫ਼ਰ ਨਹੀਂ ਹਨ, ਦਾਰਸ਼ਨਿਕ ਦੇ ਅਰਥ ਹਨ, ਜਿਸ ਦਾ ਦਰਸ਼ਨ, ਜਿਸ ਦੀ ਦ੍ਰਿਸ਼ਟੀ ਏਨੀ ਗਹਿਰੀ ਹੈ ਕਿ ਦ੍ਰਿਸ਼ਟ ਨੂੰ ਸਹੀ ਰੂਪ ਵਿਚ ਦੇਖੇ। ਜਗਤ ਦੇ ਕੋਲ ਇਹ ਸਹੀ ਦ੍ਰਿਸ਼ਟੀ ਨਹੀਂ ਹੁੰਦੀ। ਇਸ ਵਾਸਤੇ ਅਕਸਰ ਲੋਕੀਂ ਇਸ ਤਰ੍ਹਾਂ ਕਹਿੰਦੇ ਹਨ ਕਿ ਜੋ ਦਾਰਸ਼ਨਿਕ ਹੈ, ਦੂਰ ਦ੍ਰਿਸ਼ਟ ਹੈ ਤੇ ਗਹਿਰੀ ਦ੍ਰਿਸ਼ਟੀ ਰੱਖਦਾ ਹੈ ਉਹ ਤਾਂ ਦਿਖਾਈ ਦੇ ਜਾਏਗਾ। ਜਗਤ ਜਲ ਰਿਹਾ ਹੈ। ਜੇਕਰ ਜਗਤ ਜਲ ਰਿਹਾ ਹੈ ਤਾਂ ਅਸੀਂ ਜਗਤ ਦੇ ਵਿਚ ਹਾਂ, ਤਾਂ ਬਚਾਉ ਕੀ ਕਰੀਏ ? ਸਤਿਗੁਰੂ ਕਹਿੰਦੇ ਹਨ-

*ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥*

(ਅੰਗ ੫੭੧)

ਦੌੜ ਪਏ ਘਰ ਨੂੰ। ਅੱਗ ਲੱਗੀ ਹੋਵੇ ਤਾਂ ਮਨੁੱਖ ਇਸ ਤਰ੍ਹਾਂ ਨਹੀਂ ਕਹਿੰਦਾ ਕਿ ਹੌਲੇ ਹੌਲੇ ਬੁਝਾਉ, ਪਰ ਹਿਰਦੇ ਨੂੰ ਅਗਨੀ ਲੱਗੀ ਹੋਵੇ, ਹਿਰਦਾ ਜਲ ਰਿਹਾ ਹੋਵੇ ਤਾਂ ਆਖੀਏ ਕਿ ਹੌਲੀ ਹੌਲੀ ਸਭ ਕੁਝ ਠੀਕ ਹੋ ਜਾਏਗਾ ਤਾਂ ਇਸ ਗੱਲ ਦਾ ਸਬੂਤ ਹੈ ਕਿ ਅਜੇ ਇਸ ਨੂੰ

ਅਗਨੀ ਦਾ ਬੋਧ ਨਹੀਂ, ਅਜੇ ਇਸ ਨੂੰ ਜਲਦੀ ਹੋਈ ਅਗਨੀ ਦਿਖਾਈ ਨਹੀਂ ਦੇਂਦੀ। ਦਿਖਾਈ ਦੇਵੇ ਤਾਂ ਹੌਲੀ ਹੌਲੀ ਉਹ ਨਹੀਂ ਚੱਲੇਗਾ,

*ਭਜਿ ਪਏ ਹਰਿ ਸਰਣਾਈ ਰਾਮ॥*

ਉਹ ਤਾਂ ਦੌੜ ਪਵੇਗਾ। ਉਹ ਤਾਂ ਛੇਤੀ-ਛੇਤੀ ਇਸ ਨੂੰ ਬੁਝਾਉਣ ਦਾ ਜਤਨ ਕਰੇਗਾ।

*ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ*

(ਅੰਗ ੫੭੨)

*ਤੁਧੁ ਜੇਵਡ ਦਾਤਾ ਅਵਰ ਨ ਸੁਆਮੀ*

(ਅੰਗ ੧੩੦)

ਹੇ ਪਰੀਪੂਰਨ ਪ੍ਰਮਾਤਮਾ ! ਤੇਰੇ ਵਰਗਾ ਹੋਰ ਕੋਈ ਦਾਤਾ ਨਹੀਂ ਹੈ। ਇਸ ਵਾਸਤੇ ਮੰਗ ਵੀ ਤੇਰੇ ਅੱਗ ਹੈ। ਉਸ ਦਾਤੇ ਕੋਲੋਂ ਕੀ ਮੰਗ ਹੈ। ਮਨੁੱਖ ਵਡਿਆਈ ਚਾਹੁੰਦਾ ਹੈ, ਛੋਟਾਪਨ ਨਹੀਂ। ਜੀਵਨ ਦੇ ਹਰ ਪੱਖ ਵਿਚ ਮਨੁੱਖ ਵੱਡਾ ਹੋਣਾ ਚਾਹੁੰਦਾ ਹੈ, ਛੋਟਾ ਨਹੀਂ, ਜਿਵੇਂ ਮਾਸੂਮ ਤੇ ਛੋਟਾ ਬੱਚਾ, ਜੋ ਤਨ ਕਰਕੇ ਵੀ ਛੋਟਾ ਹੈ, ਬੁੱਧ ਕਰਕੇ ਵੀ ਛੋਟਾ ਹੈ, ਮੁਥਾਜ ਹੈ। ਮਾਂ-ਬਾਪ ਦਾ ਮੁਥਾਜ ਹੈ, ਹਰ ਗੱਲ ਦਾ ਮੁਥਾਜ ਹੈ। ਇੰਝ ਕਹਿ ਲਉ ਕਿ ਜੇ ਮਾਂ-ਬਾਪ ਨਾ ਹੋਣ ਤਾਂ ਇਹ ਪਲ ਵੀ ਨਹੀਂ ਜੀਅ ਸਕਦਾ। ਇਸ ਨੂੰ ਸਹਾਰਾ ਚਾਹੀਦਾ ਹੈ। ਛੋਟੇ ਨੂੰ ਸਹਾਰਿਆਂ ਦੇ ਨਾਲ ਹੀ ਜੀਉਣਾ ਪੈਂਦਾ ਹੈ। ਛੋਟਾ ਹੋਣਾ, ਦੁਖਿਤ ਹੋਣਾ ਹੈ, ਇਸ ਵਾਸਤੇ ਮਨੁੱਖ ਵੱਡਾ ਹੋਣਾ ਚਾਹੁੰਦਾ ਹੈ। ਵਡਿਆਈ ਜੀਵਨ ਦੇ ਹਰ ਪੱਲ ਵਿਚ ਚਾਹੁੰਦਾ ਹੈ ਤੇ ਵਡਿਆਈ ਕਿਵੇਂ ਪ੍ਰਾਪਤ ਹੋਵੇਗੀ-

*ਵਡਿਆਈ ਵਡਾ ਪਾਇਆ॥* (ਆਸਾ ਦੀ ਵਾਰ)

ਪ੍ਰਮਾਤਮਾ ਦੀ ਵਡਿਆਈ ਕਰਦਿਆਂ-ਕਰਦਿਆਂ ਉਸ ਵੱਡੇ ਦੀ ਪ੍ਰਾਪਤੀ ਹੋ ਜਾਂਦੀ ਹੈ। ਵੱਡੇ ਨੂੰ ਪ੍ਰਾਪਤ ਕਰਕੇ ਮਨੁੱਖ ਵੱਡਾ ਹੋ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਤੇਰੇ ਵਰਗਾ ਹੋਰ ਕੋਈ ਦਾਤਾ ਨਹੀਂ। ਤੂੰ ਆਪਣੇ ਨਾਮ ਦੀ ਵਡਿਆਈ ਦੇ, ਤਾਂਕਿ ਅਸੀਂ ਵੱਡੇ ਹੋ ਸਕੀਏ।

*ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ॥*

(ਅੰਗ ੫੭੧)

ਜੋ ਸੇਵਾ ਵਿਚ ਲੱਗੇ ਹਨ ਅਤੇ ਸੇਵਾ ਕਿਹੜੀ ?-

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*

(ਅੰਗ ੩੦੦)

ਪ੍ਰਭੂ ਦਾ ਨਾਮ ਜੱਪਣਾ ਸਭ ਤੋਂ ਵੱਡੀ ਸੇਵਾ ਹੈ। ਮਹਾਨ ਸੇਵਾ ਹੈ। ਸਾਹਿਬ ਕਹਿੰਦੇ ਹਨ ਕਿ ਉਹੀ ਵੱਡੇ ਭਾਗਾਂ ਵਾਲੇ ਹਨ, ਉਹੀ ਉਸ ਵੱਡੇ ਨੂੰ ਪ੍ਰਾਪਤ ਕਰ ਲੈਂਦੇ ਹੈਨ, ਉਹੀ ਉਹਨਾਂ ਦੀ ਵਡਿਆਈ ਬਣ ਜਾਂਦੀ ਹੈ, ਜੋ ਸੇਵਾ ਵਿਚ ਲੱਗੇ ਹਨ ਅਤੇ ਜਿੰਨ੍ਹਾਂ ਨੇ ਇਹੀ ਜਾਣਿਆ



ਹੈ ਹਰ ਜੁਗ ਦੇ ਵਿਚ ਕਿ ਉਹੀ ਇਕੋ ਦਾਤਾ ਹੈ। ਉਹੀ ਸਭ ਨੂੰ ਵੱਡਿਆਂ ਕਰਦਾ ਹੈ ਅਤੇ ਉਹੀ ਵਡਿਆਈਆਂ ਦੇਣ ਵਾਲਾ ਹੈ।

*ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥ ੧॥ ਰਹਾਉ॥*

(ਅੰਗ ੨੧੬)

ਦਰਅਸਲ ਗੁਰੂ ਨੂੰ ਕਹੀਏ ਕਿ ਗਿਆਨ ਤੋਂ ਬਿਨਾਂ ਗਤੀ ਕਿਥੇ ਹੈ। ਗਿਆਨ ਤੋਂ ਬਿਨਾਂ ਸੰਜਮ-ਸੀਲ ਹੈ। ਗਿਆਨ ਤੋਂ ਬਿਨਾਂ ਤਰ੍ਹਾਂ ਤਰ੍ਹਾਂ ਦੇ ਕਰਮ ਕਰ ਰਿਹਾ ਹੈ। ਕਰਮ ਤਾਂ ਕਰ ਰਿਹਾ ਹੈ ਪਰ ਕਰਮ ਦੀ ਸਮਝ ਨਹੀਂ। ਸੰਜਮ ਤਾਂ ਰਖਿਆ ਹੈ, ਪਰ ਸੰਜਮ ਦੀ ਸਮਝ ਨਹੀਂ। ਜਤਿ ਸਤਿ ਤਾਂ ਧਾਰਨ ਕੀਤਾ ਹੋਇਆ ਹੈ, ਪਰ ਇਸ ਦੀ ਸੂਝ ਨਹੀਂ। ਦਰਅਸਲ ਮੇਰੇ ਕੋਲ ਧਨ ਹੋਵੇ ਤੇ ਧਨ ਦੀ ਸਮਝ ਨਾ ਹੋਵੇ ਅਤੇ ਜੇ ਸਮਝ ਨਹੀਂ ਹੈ ਤਾਂ ਧਨ ਧਨ ਨਹੀਂ ਹੈ। ਕੋਈ ਧਾਰਮਿਕ ਕਰਮ ਕਰਮ ਨਹੀਂ ਹੈ ਜੇਕਰ ਉਸ ਦੀ ਸਮਝ ਨਹੀਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਗੁਰੂ ਤੋਂ ਬਿਨਾਂ ਗਤੀ ਨਹੀਂ। ਬਿਨਾਂ ਸਮਝ ਤੋਂ ਜਤਿ ਸਤਿ ਸੰਜਮ ਧਾਰਨ ਕਰਦਿਆਂ ਹੋਇਆਂ ਵੀ ਸੁਰਤ ਦੀ ਗਤੀ ਨਹੀਂ ਹੋਵੇਗੀ। ਭਾਵ ਪ੍ਰਭੂ ਦੇ ਮਾਰਗ 'ਤੇ ਚੱਲਣਾ ਨਹੀਂ ਹੋਵੇਗਾ। ਇਹ ਗਤੀਸ਼ੀਲ ਨਹੀਂ ਹੋਵੇਗਾ। ਇਹ ਨਹੀਂ ਚੱਲ ਸਕੇਗਾ। ਸਮਝ ਹੈ ਤਾਂ ਹੀ ਇਹ ਚੱਲ ਸਕੇਗਾ। ਰਸਤੇ ਦਾ ਪਤਾ ਨਹੀਂ, ਤੇ ਚੱਲ ਰਿਹਾ ਹੈ ਤਾਂ ਚੱਲਣਾ ਭਟਕਣਾ ਹੋਵੇਗਾ। ਉਹ ਚੱਲਣਾ, ਚੱਲਣਾ ਨਹੀਂ ਜੇ ਰਸਤੇ ਦਾ ਬੋਧ ਨਹੀਂ। ਚੱਲਣਾ ਉਹੀ ਚੱਲਣਾ ਹੈ ਜੇਕਰ ਰਸਤੇ ਦਾ ਪਤਾ ਹੋਵੇ। ਜਿਸ ਨੂੰ ਸ਼ਬਦ ਦੀ ਸੂਝ ਆ ਜਾਂਦੀ ਹੈ। ਗੁਰੂ ਦਾ ਸ਼ਬਦ ਅਤੇ ਗੁਰੂ ਦੀ ਪ੍ਰਾਪਤੀ ਕੀ ਹੈ, ਸ਼ਬਦ ਦੀ ਸਮਝ, ਸ਼ਬਦ ਦੀ ਸੂਝ-ਬੂਝ। ਜਿਸ ਨੂੰ ਪਰੀਪੂਰਨ ਪ੍ਰਮਾਤਮਾ ਬਖ਼ਸ਼ਿਸ਼ ਕਰ ਦੇਂਦਾ ਹੈ, ਉਸ ਦੀ ਸੁਰਤ ਇਕ ਦਮ ਪ੍ਰਭੂ ਵਿਚ ਜੁੜ ਜਾਂਦੀ ਹੈ। ਤੇ ਨਾਮ ਵਿਚ ਜੁੜਨਾ ਹੀ ਪ੍ਰਭੂ ਦੀ ਸ਼ਰਨ ਵਿਚ ਪੈਣਾ ਹੈ। ਸੋ ਜੋ ਪ੍ਰਭੂ ਦੀ ਸ਼ਰਣੀ ਪੈ ਗਿਆ, ਉਹ ਸਾਰੇ ਕਲਾ ਕਲੇਸ਼ ਤੋਂ ਬੱਚ ਗਿਆ। ਜੋ ਸ਼ੇਰ ਦੀ ਸ਼ਰਨੀ ਪੈ ਗਿਆ, ਤਾਂ ਹੁਣ ਗਿੱਦੜ ਨੇ ਕੀ ਆਖਣਾ ਹੈ। ਜੋ ਪ੍ਰਮਾਤਮਾ ਦੀ ਸ਼ਰਨੀ ਪੈ ਗਿਆ, ਹੁਣ ਪਾਪ ਨੇ ਕੀ ਆਖਣਾ ਹੈ, ਹੁਣ ਦੁੱਖ ਕਲੇਸ਼ ਨੇ ਕੀ ਆਖਣਾ ਹੈ, ਪਰ ਇਹ ਸੂਝ-ਸਮਝ ਸ਼ਬਦ ਦੀ ਜੋ ਪ੍ਰਾਪਤ ਹੁੰਦੀ ਹੈ, ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਸਤਿਗੁਰੂ ਰਹਿਮਤ ਕਰਨ। ਸ਼ਬਦਾਂ ਦਾ ਇਹ ਕੀਰਤਨ, ਤੇ ਸ਼ਬਦਾਂ ਦੀ ਇਹ ਵਿਚਾਰ, ਸੂਝ-ਬੂਝ ਦਾ ਸਾਧਨ ਬਣੇ। ਕਥਾ ਹੈ, ਸੂਝ ਆ ਜਾਏ, ਸਮਝ ਆ ਜਾਏ। ਕੀਰਤਨ ਹੈ, ਜਿਸ ਦੀ ਸੂਝ ਆਈ, ਜਿਸ ਦੀ ਸਮਝ ਆਈ, ਉਸ ਨਾਲ ਜੁੜ ਸਕੀਏ, ਇਹ ਸ਼ਬਦਾਂ ਦਾ ਕੀਰਤਨ ਅਤੇ ਇਹ ਸ਼ਬਦ ਦੀ ਵਿਚਾਰ ਪ੍ਰਭੂ ਰਹਿਮਤ ਕਰਨ, ਬਖ਼ਸ਼ਿਸ਼ ਕਰਨ, ਸੂਝ-ਸਮਝ ਤੇ ਜੁੜਨ ਦਾ ਵਸੀਲਾ ਬਣ ਸਕਣ। ਏਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਜੋ ਦੀਸੈ ਸੋ ਤੇਰਾ ਰੂਪੁ

ਸਲੋਕੁ ਮਰਦਾਨਾ ੧ ॥

*ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥*
*ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥*
*ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥*
*ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥*
*ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥*
*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥ ੧ ॥*

(ਅੰਗ ੫੫੩)

ਗੁਰੂ ਰੂਪ ਸਾਧ ਸੰਗਤ ਜੀਉ ! ਸਨਿਮਰ ਫਤਹਿ ਕਬੂਲ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਜੋਕੇ ਸਮੇਂ ਦਾ ਜੋ ਮਨੁੱਖ ਦੇ ਮਨ ਦਾ ਚਿਤਰਨ ਪੇਸ਼ ਕੀਤਾ ਹੈ, ਉਹ ਆਪਣੇ ਆਪ ਵਿਚ ਇਕ ਬੜੀ ਪ੍ਰਬਲ ਸਚਾਈ ਹੈ ਅਤੇ ਯੁੱਗ ਦੀ ਤਸਵੀਰ ਹੈ ਮਨੁੱਖ ਦੇ ਮਾਨਸਿਕ ਮੰਡਲ ਦੀ। ਭਗਤ ਰਵਿਦਾਸ ਜੀ ਕਹਿੰਦੇ ਹਨ-

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥*
*ਹਮ ਕਹੀਅਤ ਕਲਿਜੁਗ ਕੇ ਕਾਮੀ ॥ ੧ ॥*

(ਅੰਗ ੭੧੦)

ਹੇ ਪ੍ਰਭੂ ! ਅਸੀਂ ਤਾਂ ਇਸ ਦੌਰ ਦੇ ਕਾਮਨਾਵਾਂ ਦੇ ਭਰੇ ਹੋਏ ਮਨੁੱਖ ਹਾਂ। ਜਿਵੇਂ ਸੁਆਸਾਂ ਤੋਂ ਬਿਨਾਂ ਦੇਹੁਰੀ ਨਹੀਂ ਰਹਿ ਸਕਦੀ, ਇਵੇਂ ਕਾਮਨਾਵਾਂ ਤੋਂ ਬਿਨਾਂ ਅਜੋਕਾ ਮਨ ਵੀ ਨਹੀਂ ਰਹਿ ਸਕਦਾ। ਹਰ ਸਮੇਂ ਕਾਮਨਾਵਾਂ ਚੱਲਦੀਆਂ ਹੀ ਰਹੀਆਂ ਹਨ। ਇਹ ਕਾਮਨਾਵਾਂ ਕੁਝ ਹੰਕਾਰ ਆਸ਼ਰਿਤ ਹੁੰਦੀਆਂ ਹਨ, ਕੁਝ ਲੋਭ ਆਸ਼ਰਿਤ ਹੁੰਦੀਆਂ ਹਨ, ਕੁਝ ਵਾਸ਼ਨਾਵਾਂ



ਆਸ਼ਰਿਤ ਹੁੰਦੀਆਂ ਹਨ। ਜਦੋਂ ਵੀ ਕਾਮਨਾਵਾਂ ਦਾ ਅਧਿਐਨ ਕਰੀਏ, ਕਾਮਨਾਵਾਂ ਇਹਨਾਂ ਤਿੰਨਾਂ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਯਾਤਰਾ ਕਰਦੀਆਂ ਹਨ- ਹੰਕਾਰ, ਲੋਭ, ਵਾਸ਼ਨਾ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਯੁੱਗ ਨੂੰ ਕਲਵਾਲੀ ਕਹਿੰਦੇ ਹਨ, ਭਾਵ ਸ਼ਰਾਬ ਦੇ ਬਣਾਉਣ ਵਾਲਾ, ਸ਼ਰਾਬ ਨੂੰ ਵੇਚਣ ਵਾਲਾ। ਕਿਹੜੀ ਸ਼ਰਾਬ ? ਕਾਮਨਾ ਦੀ ਸ਼ਰਾਬ।

*ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥*

ਸਿਆਣੇ ਕਹਿੰਦੇ ਹਨ ਕਿ ਇਕ ਸੁਅਸਥ ਦੇਹੀ 40 ਦਿਨ ਰੋਟੀ ਤੋਂ ਬਿਨਾਂ ਜੀਅ ਸਕਦੀ ਹੈ। ਭਾਵ ਮਨੁੱਖ 40 ਦਿਨ ਭੋਜਨ ਤੋਂ ਬਿਨਾਂ ਰਹਿ ਸਕਦਾ ਹੈ ਅਤੇ ਗ਼ਾਲਬਨ ਤਿੰਨ ਦਿਨ ਪਾਣੀ ਤੋਂ ਬਿਨਾਂ ਵੀ ਰਹਿ ਸਕਦਾ ਹੈ। ਸਿਆਣੇ ਕਹਿੰਦੇ ਹਨ ਕਿ ਮਨੁੱਖ 8 ਮਿੰਟ ਸੁਆਸਾਂ ਤੋਂ ਬਿਨਾਂ ਵੀ ਰਹਿ ਸਕਦਾ ਹੈ। ਪ੍ਰਾਣਾਯਾਮ ਦੀ ਸਾਧਨਾ, ਸੁਆਸਾਂ ਨੂੰ ਰੋਕਣ ਦੀ ਜੋ ਸਾਧਨਾ ਕਰਦੇ ਹਨ, 8-8 ਮਿੰਟ ਤੱਕ ਸੁਆਸਾਂ ਤੋਂ ਬਿਨਾਂ ਆਪਣੇ ਆਪ ਨੂੰ ਰੱਖ ਲੈਂਦੇ ਹਨ, ਪਰ ਕਾਮਨਾਵਾਂ ਤੋਂ ਬਿਨਾਂ ਹਿਰਦਾ ਇਕ ਸੈਕਿੰਟ ਵੀ ਨਹੀਂ ਰਹਿ ਸਕਦਾ। ਕਾਮਨਾਵਾਂ ਦਾ ਜਗਤ ਸਮਾਪਤ ਤਾਂ ਮਨ ਦੀ ਵੀ ਮੌਤ ਹੈ। ਇੰਝ ਕਹਿ ਲਈਏ ਕਿ ਜੋ ਕਾਮਨਾ ਹੈ, ਉਹ ਮਨ ਹੈ, ਜੋ ਮਨ ਹੈ ਉਹ ਕਾਮਨਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮਨੁ ਮਰੈ ਧਾਤੁ ਮਰਿ ਜਾਇ ॥*
*ਬਿਨੁ ਮਨ ਮੂਏ ਕੈਸੇ ਹਰਿ ਪਾਇ ॥*

(ਅੰਗ ੬੬੫)

ਮਨ ਦੀ ਮੌਤ ਹੀ ਆਤਮ ਪ੍ਰਕਾਸ਼ ਹੈ। ਪਰ ਮਨ ਦੀ ਮੌਤ ਕੀ ਹੈ ? ਕਾਮਨਾਵਾਂ ਦੀ ਮੌਤ। ਕਾਮਨਾ ਦੇ ਵਿਚ ਪ੍ਰਭੁਤਾ ਹੈ—ਮੈਂ ਹਾਂ, ਮੈਂ ਹਾਂ। ਤੂੰ ਕੀ ਹੈਂ ? ਤੇਰਾ ਸਿਰ ਮੇਰੇ ਕਦਮਾਂ 'ਤੇ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਕਾਮਨਾ ਅਹੰਕਾਰ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਗਮਨ ਕਰਦੀ ਹੈ। ਕਾਮਨਾ ਲੋਭ ਹੈ, ਇਹ ਪਦਾਰਥ ਵੀ ਹੋਵੇ, ਇਸ ਤਰ੍ਹਾਂ ਇਹ ਕਾਮਨਾ ਹਰ ਸਮੇਂ ਲੋਭ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਦੀ, ਧਨ ਅਤੇ ਸੰਪਦਾ ਦੀ ਮੰਗ ਵਿਚ ਜੁੱਟੀ ਰਹਿੰਦੀ ਹੈ। ਕਾਮਨਾ ਦੇ ਵਿਚ ਰੂਪ ਗਰਦਿਸ਼ ਕਰੇ ਤਾਂ ਪ੍ਰਬਲ ਇਹ ਵਾਸ਼ਨਾ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਪ੍ਰਾਪਤੀ ਦੇ ਸਾਧਨ ਜੁਟਾਉਂਦੀ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ-

*ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥*
*ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥*

ਜੇਕਰ ਅਹੰਕਾਰ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਕਾਮਨਾ ਨੇ ਗਮਨ ਕੀਤਾ ਤੇ

ਅਹੰਕਾਰ ਦੀ ਪੂਰਤੀ ਨਾ ਹੋਈ ਤਾਂ ਫਿਰ ਕ੍ਰੋਧ ਬਣੇਗਾ। ਮੂੰਹ ਤੋਂ ਕ੍ਰੋਧ ਪ੍ਰਗਟ ਹੋਵੇਗਾ। ਕਾਮ ਕ੍ਰੋਧ ਬਣ ਜਾਏਗਾ। ਲੋਭ ਦੀ ਪੂਰਤੀ ਨਾ ਹੋਈ ਤਾਂ ਲੋਭ ਕ੍ਰੋਧ ਬਣੇਗਾ। ਵਾਸ਼ਨਾ ਦੀ ਪੂਰਤੀ ਨਾ ਹੋਈ ਤਾਂ ਵਾਸ਼ਨਾ ਕ੍ਰੋਧ ਬਣੇਗੀ। ਕ੍ਰੋਧ ਦਾ ਮਤਲਬ ਹੈ ਪ੍ਰਭੁਤਾ ਦੀ ਪੂਰਤੀ ਨਹੀਂ ਹੋਈ, ਹੰਕਾਰ ਦੀ ਪੂਰਤੀ ਨਹੀਂ ਹੋਈ, ਲੋਭ ਦੀ ਪੂਰਤੀ ਨਹੀਂ ਹੋਈ, ਵਾਸ਼ਨਾ ਦੀ ਪੂਰਤੀ ਨਹੀਂ ਹੋਈ। ਜੇਕਰ ਪੂਰਤੀ ਨਾ ਹੋਈ ਤਾਂ ਕਾਮਨਾ ਕ੍ਰੋਧ ਬਣੇਗਾ। ਪਾਤਿਸ਼ਾਹ ਦੀ ਬਾਣੀ ਦਾ ਫੁਰਮਾਣ ਹੈ-

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥*

(ਅੰਗ ੯੩੨)

ਜਿਸ ਤਰ੍ਹਾਂ ਸੁਹਾਗਾ ਕੰਚਨ ਨੂੰ ਢਾਲ ਕੇ ਰੱਖ ਦਿੰਦਾ ਹੈ, ਹੂਬਹੂ ਇਸ ਤਰ੍ਹਾਂ ਕਾਇਆ ਗਲ ਜਾਂਦੀ ਹੈ। ਅਤ੍ਰਿਪਤ ਕਾਮਨਾਵਾਂ ਕਰਕੇ ਜੋ ਕ੍ਰੋਧ ਹੁੰਦਾ ਹੈ, ਇਹ ਕ੍ਰੋਧ ਕਾਇਆ ਨੂੰ ਗਾਲ ਦਿੰਦਾ ਹੈ, ਢਾਲ ਦਿੰਦਾ ਹੈ। ਬਹੁਤ ਸਾਰੀਆਂ ਸ਼ਕਤੀਆਂ ਕਾਇਆ ਦੀਆਂ ਛੀਨ ਹੋ ਜਾਂਦੀਆਂ ਹਨ। ਮਹਾਰਾਜ ਕਹਿੰਦੇ ਹਨ ਕਿ ਇਹ ਸ਼ਰਾਬ ਤਾਂ ਹੈ ਕਾਮਨਾਵਾਂ ਦੀ, ਪਿਲਾਉਣ ਵਾਲਾ ਹੰਕਾਰ ਹੈ, ਪੀਆਲਾ ਕ੍ਰੋਧ ਹੈ। ਇਸ ਤਰ੍ਹਾਂ

*ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥*

ਪ੍ਰਬਲ ਕਾਮਨਾ ਹੈ ਅਤੇ ਪ੍ਰਭੁਤਾ ਚਾਹੀਦੀ ਹੈ ਤਾਂ ਝੂਠ ਦਾ ਸਹਾਰਾ ਤਾਂ ਲੈਣਾ ਪਏਗਾ। ਪ੍ਰਬਲ ਕਾਮਨਾ ਹੈ ਕਿ ਧਨ ਚਾਹੀਦਾ ਹੈ ਤਾਂ ਝੂਠ ਦਾ ਸਹਾਰਾ ਲੈਣਾ ਹੀ ਪਵੇਗਾ। ਇਸ ਤਰ੍ਹਾਂ ਕਾਮਨਾ ਦੇ ਵਿਚ ਵਾਸ਼ਨਾ ਹੈ, ਇਸ ਦੀ ਪੂਰਤੀ ਦੇ ਲਈ ਝੂਠ ਦਾ ਅਡੰਬਰ ਤਾਂ ਰਚਨਾ ਹੀ ਪਏਗਾ। ਝੂਠੇ ਲੋਭ ਦੀ ਮਜਲਸ ਹੈ, ਇਸਦੇ ਵਿਚ ਸ਼ਰਾਬ ਨੂੰ ਪੀ ਪੀ ਕੇ ਮਨੁੱਖ ਖ਼ੁਆਰ ਹੋ ਰਿਹਾ ਹੈ। ਦਰਅਸਲ ਝੂਠ ਤੋਂ ਬਿਨਾਂ ਹੰਕਾਰ ਚੱਲ ਨਹੀਂ ਸਕਦਾ। ਜਿੰਨਾ ਪ੍ਰਬਲ ਹੰਕਾਰੀ ਮਨੁੱਖ, ਉੱਨਾ ਹੀ ਝੂਠਾ। ਜਿੰਨਾ ਪ੍ਰਬਲ ਲੋਭੀ ਮਨੁੱਖ, ਉੱਨਾ ਹੀ ਝੂਠਾ ਅਤੇ ਜਿੰਨਾ ਮਨੁੱਖ ਪ੍ਰਬਲ ਵਾਸ਼ਨਾ ਦਾ ਗ੍ਰਸਿਆ ਹੋਇਆ ਹੈ, ਉੱਨਾ ਹੀ ਝੂਠਾ। ਫ਼ਰਕ ਸਿਰਫ਼ ਇੰਨਾ ਹੈ ਕਿ ਉਸਨੂੰ ਝੂਠ ਨੂੰ ਸ਼ਿੰਗਾਰ ਕੇ ਪੇਸ਼ ਕਰਨ ਦੀ ਜਾਚ ਆ ਜਾਂਦੀ ਹੈ।

*ਮੁਖਿ ਝੂਠ ਬਿਭੂਖਣ ਸਾਰੰ॥*

(ਅੰਗ ੪੭੦)

ਝੂਠ ਨੂੰ ਇਸ ਢੰਗ ਨਾਲ ਅੱਗੇ ਕਰਦਾ ਹੈ ਸ਼ਿੰਗਾਰ ਕੇ, ਸਵਾਰ ਕੇ, ਜਗਤ ਨੂੰ ਕਾਬਲੇ ਕਬੂਲ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਹਰ ਮਨੁੱਖ ਝੂਠ ਨੂੰ ਸ਼ਿੰਗਾਰ ਸਵਾਰ ਕੇ ਜਗਤ ਵਿਚ ਚਲਾ ਰਿਹਾ ਹੈ। ਬਹੁਤਾਤ ਵਿਚ ਖੋਟੇ ਸਿੱਕਿਆਂ ਦੀ ਚਲਣ ਹੋਵੇ ਤਾਂ ਅਸਲੀ ਸਿੱਕੇ ਨਦਾਰਦ ਹੋ ਜਾਂਦੇ ਹਨ, ਛੁਪਾ ਲਏ ਜਾਂਦੇ ਹਨ।



*ਨਾਨਕ ਕੂੜੁ ਰਹਿਆ ਭਰਪੂਰਿ॥*

(ਅੰਗ ੪੭੧)

ਚਾਰੇ ਪਾਸੇ ਝੂਠ ਹੀ ਝੂਠ ਚੱਲ ਰਿਹਾ ਹੈ ਅਤੇ ਸੱਚ ਕਿਨਾਰੇ ਹੋ ਗਿਆ। ਕਾਮਨਾ ਨੂੰ ਸ਼ਰਾਬ ਨਾਲ ਕਿਉਂ ਤਸ਼ਬੀਹ ਦਿੱਤੀ ਹੈ ? ਸ਼ਰਾਬ ਮਨੁੱਖ ਨੂੰ ਅਚੇਤ ਕਰਦੀ ਹੈ, ਬੇਹੋਸ਼ ਕਰਦੀ ਹੈ। ਅਤਿਅੰਤ ਕਾਮਨਾਵਾਂ ਵਿਚ ਗ੍ਰਸਿਆ ਹੋਇਆ ਉਹ ਕਾਮਨਾ ਦੇ ਤੱਲ 'ਤੇ ਜੀਉਂਦਾ ਹੈ, ਬਾਕੀ ਸਭ ਕੁਝ ਨਾਲ ਉਸਦਾ ਸੰਬੰਧ ਟੁੱਟ ਜਾਂਦਾ ਹੈ। ਬਾਕੀ ਸਭ ਕੁਝ ਦੇ ਤੱਲ 'ਤੇ ਉਹ ਅਚੇਤ ਹੁੰਦਾ ਹੈ। ਅਤਿਅੰਤ ਕਾਮਨਾਵਾਂ ਵਿਚ ਗ੍ਰਸੇ ਹੋਏ ਮਨੁੱਖ ਨੂੰ ਕਦੀ ਰਾਮ ਚੇਤੇ ਨਹੀਂ ਆ ਸਕਦਾ। ਪ੍ਰਮਾਤਮਾ ਦਾ ਉਹ ਚਿੰਤਨ ਨਹੀਂ ਕਰ ਸਕਦਾ। ਇਸ ਲਈ ਮਹਾਰਾਜ ਨੇ ਸ਼ਰਾਬ ਨਾਲ ਤਸ਼ਬੀਹ ਦਿੱਤੀ ਹੈ ਅਤੇ ਇਸ ਦੌਰ ਵਿਚ ਮਨੁੱਖ ਦੀਆਂ ਕਾਮਨਾਵਾਂ ਇੰਨੀਆਂ ਪ੍ਰਬਲ ਹੋ ਗਈਆਂ ਹਨ ਕਿ ਬਹੁਤ ਕਾਮਨਾਵਾਂ ਕਰਕੇ ਧਾਰਮਿਕ ਮੰਦਿਰ ਸੁੰਨੇ ਹੋ ਗਏ। ਪਾਠ-ਪੂਜਾ, ਜੱਪ-ਤੱਪ ਵਲੀਨ ਹੋ ਗਿਆ। ਮਨੁੱਖ ਸਾਰੀ ਸ਼ਕਤੀ, ਸਾਰਾ ਸਮਾਂ ਖ਼ਰਚ ਕਰ ਰਿਹਾ ਹੈ ਕਾਮਨਾਵਾਂ ਦੀ ਪੂਰਤੀ ਦੇ ਲਈ। ਕਿਤੇ ਇਸਨੂੰ ਪ੍ਰਭੁਤਾ ਚਾਹੀਦੀ ਹੈ, ਕਿਤੇ ਸਿੰਘਾਸਣ ਚਾਹੀਦਾ ਹੈ, ਕਿਤੇ ਇਸਨੂੰ ਧਨ-ਸੰਪਦਾ ਚਾਹੀਦੀ ਹੈ, ਕਿਤੇ ਇਸਨੂੰ ਤਰ੍ਹਾਂ ਤਰ੍ਹਾਂ ਦੀ ਵਾਸ਼ਨਾ ਦੀ ਪੂਰਤੀ ਲਈ ਰੂਪ ਚਾਹੀਦਾ ਹੈ। ਜੇਕਰ ਧਨ ਵੱਧਦਾ ਹੈ, ਪ੍ਰਭੁਤਾ ਵੱਧਦੀ ਹੈ ਤਾਂ ਅਕਸਰ ਦੇਖਣ ਵਿਚ ਆਇਆ ਹੈ ਕਿ ਮਨੁੱਖ ਦੀ ਵਾਸ਼ਨਾ ਵੀ ਨਾਲ ਨਾਲ ਵੱਧਦੀ ਹੈ।

ਸ਼ਕਤੀ ਦੇ ਵੱਧਦਿਆਂ ਹੀ ਮਨੁੱਖ ਭ੍ਰਸ਼ਟ ਹੋ ਜਾਂਦਾ ਹੈ। ਜਦੋਂ ਧਨ ਦੀ ਸ਼ਕਤੀ ਵੀ ਵੱਧ ਜਾਏ, ਪ੍ਰਭੁਤਾ ਦੀ ਸ਼ਕਤੀ ਵੀ ਵੱਧ ਜਾਏ ਤਾਂ ਅਜਿਹੇ ਰਾਜੇ ਮਹਾਰਾਜੇ, ਛੇ-ਛੇ ਸੌ ਬੇਗਮਾਂ, ਚਾਰ-ਚਾਰ ਸੌ ਪਟਰਾਣੀਆਂ ਰੱਖਦੇ ਰਹੇ ਹਨ। ਅਤਿਅੰਤ ਲੋਭ ਦੀ ਪੂਰਤੀ ਦੇ ਲਈ ਦੱਸ-ਦੱਸ ਮਹਿਲ ਬਣਾਉਂਦੇ ਰਹੇ ਹਨ, ਲੰਮਾ ਚੌੜਾ ਧਨ-ਸੰਪਦਾ ਦਾ ਅਡੰਬਰ ਰੱਚਦੇ ਰਹੇ ਹਨ। ਇਕ ਰਿਆਸਤ ਚਾਹੀਦੀ ਹੈ, ਦੂਜੀ ਚਾਹੀਦੀ ਹੈ, ਤੀਜੀ ਚਾਹੀਦੀ ਹੈ, ਇਸ ਤਰੀਕੇ ਦੀ ਆਪਣੀ ਪ੍ਰਭੁਤਾ ਵਧਾਉਣ ਲਈ ਮਨੁੱਖ ਕਰ ਰਿਹਾ ਹੈ ਕਿ ਜੇ ਚੌਧਰੀ ਹਾਂ ਤਾਂ ਮੈਂ ਐਮ.ਐਲ.ਏ. ਬਣਾਂ। ਐਮ.ਐਲ.ਏ. ਹਾਂ ਤਾਂ ਹੁਣ ਮੈਂ ਐਮ.ਪੀ. ਬਣਾਂ। ਐਮ.ਪੀ. ਹਾਂ ਤਾਂ ਹੁਣ ਮੈਂ ਮਨਿਸਟਰ ਬਣਾਂ। ਮਨਿਸਟਰ ਹਾਂ ਤਾਂ ਹੁਣ ਮੈਂ ਚੀਫ਼ ਮਨਿਸਟਰ ਬਣਾਂ, ਪ੍ਰਾਈਮ ਮਨਿਸਟਰ ਬਣਾਂ, ਰਾਸ਼ਟਰਪਤੀ ਬਣਾਂ। ਪ੍ਰਭੁਤਾ ਦੀ ਭੁੱਖ ਮਿੱਟਦੀ ਨਹੀਂ। ਜਦੋਂ ਸ਼ਕਤੀ ਵੱਧਦੀ ਹੈ ਤਾਂ ਮਨੁੱਖ ਭਰੱਸ਼ਟ ਹੋ ਜਾਂਦਾ ਹੈ।

ਦੇਖਣ ਵਿਚ ਆਇਆ ਹੈ ਕਿ ਕਮਜ਼ੋਰ ਮਨੁੱਖ ਸ਼ਰੀਫ਼ ਹੁੰਦੇ ਹਨ, ਇਸ ਲਈ ਸ਼ਰਾਫ਼ਤ ਕਮਜ਼ੋਰ ਹੈ, ਕਿਉਂਕਿ ਸ਼ਰੀਫ਼ ਮਨੁੱਖ ਕਮਜ਼ੋਰ ਹੈ। ਤਾਕਤਵਰ ਭਰੱਸ਼ਟ ਹੈ। ਸ਼ਕਤੀ ਦੇ ਮਿਲਦਿਆਂ ਮਨੁੱਖ ਭਰੱਸ਼ਟ ਹੋ ਜਾਂਦਾ ਹੈ। ਕਮਜ਼ੋਰ ਹੈ, ਸ਼ਰਾਫ਼ਤ ਮਜਬੂਰੀ ਹੈ। ਧਾਰਮਿਕ ਹੋਣਾ ਵੀ ਸ਼ਾਇਦ ਇਸਦੀ ਮਜਬੂਰੀ ਹੋਵੇ ਤਾਂ ਦੇਖਣ ਵਿਚ ਆਇਆ ਹੈ ਕਿ ਧਰਮ ਕਮਜ਼ੋਰਾਂ

ਕੋਲ ਹੈ ਅਤੇ ਸ਼ਕਤੀਸ਼ਾਲੀ ਮਨੁੱਖ ਭਰੱਸ਼ਟ ਹੈ। ਇੰਨੇ ਭਰੱਸ਼ਟ ਹਨ ਕਿ ਧਨ ਕਰਕੇ ਉਹ ਚੋਰ ਤੇ ਬੇਈਮਾਨ ਹਨ। ਪ੍ਰਭੁਤਾ ਕਰਕੇ ਉਹ ਹਿੰਸਕ ਹਨ, ਵਾਸ਼ਨਾ ਕਰਕੇ ਉਹ ਮਹਾਂ-ਦੁਰਾਚਾਰੀ ਹੋ ਗਏ ਹਨ। ਇਸ ਤਰੀਕੇ ਦੇ ਨਾਲ ਸ਼ਕਤੀ ਨੇ ਭਰਸ਼ਟ ਕੀਤਾ ਹੋਇਆ ਹੈ। ਕੀ ਕਰਨਾ ਚਾਹੀਦਾ ਹੈ ? ਮਹਾਰਾਜ ਕਹਿੰਦੇ ਹਨ-

*ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥*
*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥*

(ਅੰਗ ੫੫੩)

ਕਿਤੇ ਗੁਰੂ ਦੇ ਸ਼ਬਦ ਦੀ ਰਹਿਬਰੀ ਦੁਆਰਾ ਆਤਮ ਚਿੰਤਨ ਕੀਤਾ ਜਾਏ, ਪ੍ਰਮਾਤਮਾ ਦੇ ਗੁਣ ਸੰਗ੍ਰਹਿ ਕੀਤੇ ਜਾਣ, ਇਹਨਾਂ ਨੂੰ ਹੀ ਮਾਸ ਬਣਾਇਆ ਜਾਏ, ਇਹਨਾਂ ਨੂੰ ਹੀ ਰੋਟੀਆਂ ਬਣਾਇਆ ਜਾਏ ਅਤੇ ਇਹਨਾਂ ਹੀ ਪ੍ਰਮਾਤਮਾ ਦੇ ਗੁਣਾਂ ਨੂੰ ਸ਼ਰਾਬ ਬਣਾਇਆ ਜਾਏ। ਸਾਹਿਬ ਕਹਿੰਦੇ ਹਨ-

*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥*

ਇਸ ਪਦਾਰਥ ਦੇ ਛੱਕਦਿਆਂ, ਇਸ ਸ਼ਰਾਬ ਦੇ ਪੀਂਦਿਆਂ ਸਾਰੇ ਵਿਕਾਰ ਨਾਸ਼ ਹੋ ਜਾਣਗੇ। ਪ੍ਰਭੁਤਾ ਤਾਂ ਹੋਵੇਗੀ, ਹੰਕਾਰ ਨਹੀਂ ਹੋਵੇਗਾ। ਪਦਾਰਥ ਤਾਂ ਇਸਦੇ ਕੋਲ ਹੋਣਗੇ, ਲੋਭ ਨਹੀਂ ਹੋਵੇਗਾ। ਵਾਸ਼ਨਾ ਇਸਦੀ ਸੀਮਾ ਦੇ ਵਿਚ ਹੋਵੇਗੀ ਅਤੇ ਇਹ ਉਸਦਾ ਰੂਪ ਬਣ ਜਾਏਗਾ। ਜਿਵੇਂ ਬਾਬਾ ਫ਼ਰੀਦ ਕਹਿੰਦੇ ਹਨ-

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਸ਼ਕਤੀ ਤਾਂ ਬਹੁਤ ਹੈ ਪਰ ਸ਼ਕਤੀ ਦੀ ਪ੍ਰਦਰਸ਼ਨੀ ਨਹੀਂ। ਮਾਨ-ਪ੍ਰਤਿਸ਼ਠਾ ਤਾਂ ਬੜੀ ਹੈ, ਪਰ ਇਹ ਹੰਕਾਰੀ ਨਹੀਂ। ਜਗਤ ਦੀਆਂ ਲੋੜਾਂ ਪੂਰੀਆਂ ਹੋ ਸਕਣ, ਇਹ ਸੇਵਾ ਵਿਚ ਅੱਗੇ ਹੈ। ਇਸ ਤਰ੍ਹਾਂ ਦੇ ਨਾਲ ਇਹ ਆਪਣਾ ਜੀਵਨ ਬਤੀਤ ਕਰ ਰਿਹਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿ ਰਹੇ ਹਨ-

*ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥*
*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥*

ਧੰਨ ਗੁਰੂ ਅਰਜਨ ਦੇਵ ਜੀ ਦਾ ਫੁਰਮਾਣ ਹੈ-

*ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥*
*ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥*



*ਠਾਕੁਰ ਤੁਝ ਬਿਨੁ ਬੀਆ ਨ ਹੋਰ॥*
*ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ॥੧॥ਰਹਾਉ॥*
*ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ॥*
*ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ॥੨॥*

(ਅੰਗ ੫੦੦)

ਇਕ ਪ੍ਰਾਰਥਨਾ ਹੈ, ਜੋਦੜੀ ਹੈ-

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥*

(ਅੰਗ ੪੭੪)

ਉਸ ਪਰੀਪੂਰਨ ਪ੍ਰਮਾਤਮਾ 'ਤੇ ਹੁਕਮ ਤਾਂ ਹੋ ਹੀ ਨਹੀਂ ਸਕਦਾ। ਜੋਦੜੀ ਹੈ, ਅਰਦਾਸ ਹੈ। ਅਰਦਾਸ ਇਕ ਮਨ ਦੀ ਅਵਸਥਾ ਹੈ। ਸਾਧਨਾ ਕਰਦਿਆਂ ਕਰਦਿਆਂ, ਸੇਵਾ ਕਰਦਿਆਂ ਕਰਦਿਆਂ, ਸਤਿਸੰਗ ਕਰਦਿਆਂ ਕਰਦਿਆਂ, ਕਥਾ ਕੀਰਤਨ ਸੁਣਦਿਆਂ ਸੁਣਦਿਆਂ ਇਕ ਦਿਨ ਮਨੁੱਖ ਥੱਕ ਜਾਂਦਾ ਹੈ, ਟੁੱਟ ਜਾਂਦਾ ਹੈ ਅਤੇ ਉਪਲਬਧੀ ਕੁਝ ਵੀ ਨਹੀਂ ਹੁੰਦੀ। ਅਜਿਹੀ ਥੱਕੀ ਹੋਈ ਹਾਲਤ ਦੇ ਵਿਚ ਮਨੁੱਖ ਦੇ ਅੰਦਰੋਂ ਅਰਦਾਸ ਨਿਕਲਦੀ ਹੈ। ਇਹ ਅਰਦਾਸ ਇਕ ਮਨ ਦੀ ਅਵਸਥਾ ਹੁੰਦੀ ਹੈ ਅਤੇ ਅਰਦਾਸ ਹੀ ਪ੍ਰਮਾਤਮਾ ਤੱਕ ਪਹੁੰਚਦੀ ਹੈ। ਗੁਰੂ ਘਰ ਵਿਚ ਇਸੇ ਕਰਕੇ ਹਰ ਦੀਵਾਨ ਦੀ ਸਮਾਪਤੀ ਤੋਂ ਬਾਅਦ ਅਰਦਾਸ, ਪਾਠ ਦੀ ਸਮਾਪਤੀ ਤੋਂ ਬਾਅਦ ਅਰਦਾਸ, ਰਾਹ-ਪੈਂਡੇ ਚੱਲਣਾ ਹੈ ਤਾਂ ਅਰਦਾਸ, ਕਿਸੇ ਕਾਰਜ ਨੂੰ ਕਰਨਾ ਹੈ ਤਾਂ ਅਰਦਾਸ। ਭਾਵ ਅਰਦਾਸ ਤੋਂ ਬਿਨਾਂ ਕੋਈ ਵੀ ਧਾਰਮਿਕ ਕਰਮ ਸੰਪੂਰਨ ਨਹੀਂ ਮੰਨਿਆ ਜਾਂਦਾ।

ਦਰਅਸਲ ਅਰਦਾਸ ਇਹ ਵੀ ਦੱਸ ਰਹੀ ਹੈ ਕਿ ਕੀਤਾ ਹੋਇਆ ਸਤਿਸੰਗ ਅਰਦਾਸ ਤੱਕ ਪਹੁੰਚਣਾ ਚਾਹੀਦਾ ਹੈ। ਕੀਤੀ ਹੋਈ ਸੇਵਾ ਅਰਦਾਸ ਤੱਕ ਪਹੁੰਚਣੀ ਚਾਹੀਦੀ ਹੈ। ਕੀਤਾ ਹੋਇਆ ਜੱਪ-ਤੱਪ ਅਰਦਾਸ ਤੱਕ ਪਹੁੰਚਣਾ ਚਾਹੀਦਾ ਹੈ। ਜੱਪ-ਤੱਪ ਕੀਤਾ ਹੈ, ਅੰਦਰੋਂ ਅਰਦਾਸ ਨਹੀਂ ਨਿਕਲੀ ਤਾਂ ਇਸ ਜੱਪ-ਤੱਪ ਨੇ ਮਨੁੱਖ ਨੂੰ ਅਰਦਾਸ ਤੱਕ ਨਹੀਂ ਪਹੁੰਚਾਇਆ। ਸੇਵਾ ਕੀਤੀ ਹੈ, ਥੱਕ ਗਿਆ ਹੈ, ਟੁੱਟ ਗਿਆ ਹੈ, ਪਰ ਅਰਦਾਸ ਅੰਦਰੋਂ ਨਹੀਂ ਨਿਕਲੀ ਤਾਂ ਇਸ ਸੇਵਾ ਨੇ ਇਸਨੂੰ ਅਰਦਾਸ ਤੱਕ ਨਹੀਂ ਪਹੁੰਚਾਇਆ। ਇਸੇ ਤਰੀਕੇ ਨਾਲ ਕੀਤਾ ਹੋਇਆ ਰੋਜ਼-ਰੋਜ਼ ਦਾ ਸਤਿਸੰਗ ਜੇਕਰ ਅਰਦਾਸ ਤੱਕ ਨਾ ਪਹੁੰਚੇ ਤਾਂ ਖੇਡ ਨਹੀਂ ਬਣਦੀ। ਦੀਵਾਨ ਦੀ ਸਮਾਪਤੀ ਤੋਂ ਬਾਅਦ ਅਰਦਾਸ ਹੈ, ਪਰ ਇਹ ਅਰਦਾਸ ਉਸ ਸਮੇਂ ਮਨ ਦੀ ਅਵਸਥਾ ਵੀ ਹੋਵੇ। ਹੇ ਪ੍ਰਭੂ ! ਜੋ ਸੁਣਿਆ ਹੈ, ਜੋ ਗਾਇਆ ਹੈ, ਜੋ ਬੈਠ ਕੇ ਤੇਰੀ ਹਜ਼ੂਰੀ ਵਿਚ ਹਾਜ਼ਰੀ ਭਰੀ ਹੈ, ਇਹ ਅਰਦਾਸ ਬਣੇ। ਕਿਉਂਕਿ ਪ੍ਰਮਾਤਮਾ ਤੱਕ ਕੇਵਲ ਅਰਦਾਸ ਹੀ ਪਹੁੰਚਦੀ ਹੈ। ਅਰਦਾਸ ਜਦੋਂ ਦਿਲ ਦੀਆਂ ਗਹਿਰਾਈਆਂ ਵਿਚੋਂ ਨਿਕਲਦੀ

ਹੈ ਤਾਂ ਪ੍ਰਮਾਤਮਾ ਤੱਕ ਪਹੁੰਚਦੀ ਹੈ। ਇਕਬਾਲ ਕਹਿੰਦੇ ਹਨ-

*ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।*
*ਗਰ ਨਹੀਂ ਤਾਕਤੇ ਪ੍ਰਵਾਜ਼ ਮਗਰ ਰਖਤੀ ਹੈ।*

ਦਿਲ ਦੀਆਂ ਗਹਿਰਾਈਆਂ ਤੋਂ ਨਿਕਲੀ ਹੋਈ ਅਰਦਾਸ ਕਦੀ ਵਿਅਰਥ ਨਹੀਂ ਜਾਂਦੀ।

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

(ਅੰਗ ੮੧੯)

ਅਸਲੀਅਤ ਵਿਚ ਜਨ ਵੀ ਮਨੁੱਖ ਉਦੋਂ ਬਣ ਜਾਂਦਾ ਹੈ ਜਦੋਂ ਇੰਨੀ ਸਮਝ ਆ ਜਾਏ ਕਿ ਮੇਰਾ ਕੀਤਾ ਜੱਪ-ਤੱਪ, ਸਤਿਸੰਗ-ਸੇਵਾ, ਦਾਨ-ਪੁੰਨ ਇਸ ਨਾਲ ਆਤਮਕ ਆਨੰਦ ਦੀ ਪ੍ਰਾਪਤੀ ਨਹੀਂ ਹੋਈ। ਇਕ ਦੱਮ ਅੰਦਰੋਂ ਅਰਦਾਸ ਨਿਕਲਦੀ ਹੈ। ਅਰਦਾਸ ਇਕ ਦੱਮ ਹਿਰਦੇ ਨੂੰ ਪ੍ਰਮਾਤਮਾ ਨਾਲ ਜੋੜ ਦਿੰਦੀ ਹੈ। ਇਸ ਸ਼ਬਦ ਦੇ ਵਿਚ ਬੇਨਤੀ ਹੈ, ਅਰਦਾਸ ਹੈ। ਅਰਦਾਸ ਹੈ ਉਸਦੇ ਅੱਗੇ ਜਿਸਦਾ ਕੋਈ ਬਰਾਬਰੀ ਕਰਨ ਵਾਲਾ ਨਹੀ। ਸਤਿਗੁਰੂ ਇਸ ਸ਼ਬਦ ਦੇ ਵਿਚ ਇਹਨਾਂ ਬੋਲਾਂ ਤੋਂ ਅਰਦਾਸ ਇੰਝ ਆਰੰਭ ਕਰਦੇ ਹਨ-

*ਠਾਕੁਰ ਤੁਝ ਬਿਨੁ ਬੀਆ ਨ ਹੋਰ॥*

(ਅੰਗ ੫੦੦)

ਤੇਰੇ ਬਿਨਾਂ ਅਜਿਹਾ ਸਮਰੱਥ ਹੋਰ ਕੋਈ ਨਹੀਂ। ਤੇਰੇ ਤੋਂ ਬਿਨਾਂ ਅਰਦਾਸ ਸੁਣਨ ਵਾਲਾ ਹੋਰ ਕੋਈ ਨਹੀਂ। ਤੂੰ ਵਿਆਪਕ ਹੈਂ, ਤੂੰ ਪਸਰਿਆ ਹੋਇਆਂ ਹੈਂ, ਤੂੰ ਸਰਬ-ਸ਼ਕਤੀਮਾਨ ਹੈਂ। ਵਾਕਿਆ ਹੀ ਹਿਰਦਾ ਅਰਦਾਸਮਈ ਹੋ ਗਿਆ ਹੈ ਤਾਂ ਕੀਤਾ ਕੀ ਗਿਆ ਹੈ ? ਸਾਹਿਬ ਕਹਿੰਦੇ ਹਨ-

*ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ॥*

(ਅੰਗ ੫੦੦)

ਚਿੱਤ ਦੇ ਵਿਚ ਯਾਦ ਕਰਦੇ ਹਾਂ ਅਤੇ ਇਹ ਇਕ ਸਚਾਈ ਹੈ ਕਿ ਹਿਰਦਾ ਜਿਸਨੂੰ ਬਾਰ ਬਾਰ ਯਾਦ ਕਰੇ, ਉਸਦਾ ਨਾਮ ਜ਼ਬਾਨ 'ਤੇ ਬਾਰ ਬਾਰ ਆਉਂਦਾ ਹੈ ਅਤੇ ਉਸਨੂੰ ਅੱਖਾਂ ਬਾਰ ਬਾਰ ਦੇਖਣਾ ਚਾਹੁੰਦੀਆਂ ਹਨ। ਜਿਸ ਨਾਲ ਘ੍ਰਿਣਾ ਹੈ, ਉਸਨੂੰ ਤਾਂ ਅਸੀਂ ਦੇਖਣਾ ਵੀ ਨਹੀਂ ਚਾਹੁੰਦੇ। ਜੋ ਮਹਾਨ ਹੈ, ਜਿਸਦਾ ਪ੍ਰਭਾਉ ਹੈ, ਜੋ ਯਾਦ ਦਾ ਹਿੱਸਾ ਬਣ ਗਿਆ ਹੈ, ਉਹ ਬਾਰ ਬਾਰ ਜ਼ਬਾਨ 'ਤੇ ਆਉਂਦਾ ਹੈ। ਉਸ ਦੀ ਗੱਲ ਕਰਨ ਨੂੰ ਜੀਅ ਕਰਦਾ ਹੈ, ਉਸਦੀ ਗੱਲ ਸੁਣਨ ਨੂੰ ਜੀਅ ਕਰਦਾ ਹੈ। ਉਸ ਦੀ ਗੱਲ ਕਰਨ ਨੂੰ ਵੀ ਜੀਅ ਕਰਦਾ ਹੈ ਅਤੇ ਅੱਖਾਂ ਉਸਨੂੰ ਬਾਰ ਬਾਰ ਦੇਖਣਾ ਚਾਹੁੰਦੀਆਂ ਹਨ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਕ ਹੋਰ ਵਾਕ ਹੈ-



*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*

(ਅੰਗ ੫੧੭)

ਇਹ ਜਿਹੜੇ ਸਾਨੂੰ ਗਿਆਨ-ਇੰਦਰੇ ਮਿਲੇ ਹਨ, ਇਹਨਾਂ ਦੇ ਪ੍ਰਤੀ ਸਤਿਗੁਰੂ ਉਪਦੇਸ਼ ਕਰਦੇ ਹਨ-

*ਅੰਤਰਿ ਗੁਰੁ ਆਰਾਧਣਾ*

ਅਰਾਧਨਾ ਅੰਦਰ ਚਲੇ, ਬਾਰ ਬਾਰ ਅੰਦਰ ਯਾਦ ਚਲੇ। ਇਹੀ ਯਾਦ ਦੇਖਣ ਦੀ ਉਮੰਗ ਪੈਦਾ ਕਰਦੀ ਹੈ। ਇਹੀ ਯਾਦ ਕੀਰਤਨ ਕਰਨ ਲਈ, ਉਪਮਾ ਕਰਨ ਲਈ, ਗੁਣ ਗਾਇਨ ਕਰਨ ਲਈ ਮਜਬੂਰ ਕਰਦੀ ਹੈ ਅਤੇ ਇਹੀ ਯਾਦ ਬਾਰ ਬਾਰ ਮਜਬੂਰ ਕਰ ਦਿੰਦੀ ਹੈ ਮਨੁੱਖ ਨੂੰ ਕਿ ਉਸੇ ਦੀ ਗੱਲ ਹੀ ਸੁਣੀ ਜਾਏ। ਕੰਨ ਬਾਰ-ਬਾਰ ਫਿਰ ਉਸੇ ਨੂੰ ਸੁਣਦੇ ਹਨ। ਭਗਤ ਭੀਖਣ ਜੀ ਇਸਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ-

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥ ੧॥*

(ਅੰਗ ੬੫੪)

ਭਗਤ ਭੀਖਣ ਜੀ ਕਹਿ ਰਹੇ ਹਨ ਕਿ ਚਿੱਤ ਦੇ ਵਿਚ ਮੈਂ ਉਸਨੂੰ ਬਾਰ-ਬਾਰ ਯਾਦ ਕਰਦਾ ਹਾਂ। ਉਸ ਪ੍ਰਮਾਤਮਾ ਦੀ ਯਾਦ ਅੱਖਾਂ ਦੇ ਵਿਚ ਅਜਿਹੀ ਤਾਕਤ ਪਾ ਦਿੰਦੀ ਹੈ ਕਿ ਫਿਰ ਸੰਸਾਰ ਉਸੇ ਦਾ ਹੀ ਰੂਪ ਦਿਖਾਈ ਦੇਣ ਲੱਗ ਪੈਂਦਾ ਹੈ। ਅੱਖਾਂ ਬਾਰ-ਬਾਰ ਉਸੇ ਨੂੰ ਦੇਖਦੀਆਂ ਹਨ-

*ਜੋ ਦੀਸੈ ਸੋ ਤੇਰਾ ਰੂਪੁ॥*
*ਗੁਣ ਨਿਧਾਨ ਗੋਵਿੰਦ ਅਨੂਪ॥*

(ਅੰਗ ੭੨੪)

ਹਰ ਪਾਸੇ ਉਹੀ ਦਿਖਾਈ ਦੇਣ ਲੱਗ ਪੈਂਦਾ ਹੈ। ਯਾਦ ਦੀ ਕਰਾਮਾਤ, ਯਾਦ ਸ਼ਕਤੀ। ਇਹ ਤਾਂ ਅਧਿਆਤਮਕ ਤੱਲ ਦੀ ਸਚਾਈ ਹੈ, ਪਰ ਕਦੀ ਕਦੀ ਜੋ ਇਸ਼ਕ ਮਿਜ਼ਾਜੀ ਦੇ ਚੱਕਰ ਵਿਚ ਪੈ ਜਾਂਦੇ ਹਨ, ਜਿਵੇਂ ਕਿ ਮਜਨੂੰ ਲੈਲਾ ਦੀ ਯਾਦ ਵਿਚ ਅਜਿਹਾ ਲੀਨ ਹੋਇਆ ਕਿ ਅੱਖਾਂ ਨੂੰ ਹਰ ਪਾਸੇ ਲੈਲਾ ਹੀ ਲੈਲਾ ਦਿਖਾਈ ਦੇਣ ਲੱਗ ਪਈ। ਅੱਖਾਂ ਨੂੰ ਇੰਨੀ ਤਾਕਤ ਮਿਲ ਗਈ, ਹਰ ਪਾਸੇ ਲੈਲਾ ਹੀ ਲੈਲਾ ਦਿਖਾਈ ਦੇਣ ਲੱਗ ਪਈ। ਇਹ ਸੰਸਾਰ ਹੈ ਹੀ ਨਿਰੰਕਾਰ ਦਾ ਰੂਪ, ਪਰ ਵਾਸਤਵਿਕ ਇਹ ਦਿਖਾਈ ਨਿਰੰਕਾਰ ਦਾ ਰੂਪ ਉਸ ਦਿਨ ਹੀ ਦਿੰਦਾ ਹੈ ਜਿਸ ਦਿਨ ਯਾਦ ਸਿਖਰ ਵਿਚ ਪਹੁੰਚ ਜਾਏ ਅਤੇ ਯਾਦ ਅੱਖਾਂ ਨੂੰ ਤਾਕਤ ਦੇ ਦੇਵੇ।

ਪ੍ਰਮਾਤਮਾ ਦਾ ਸਿਮਰਨ ਵਾਕਿਆ ਹੀ ਇਕ ਸ਼ਕਤੀ ਹੈ, ਇਕ ਤਾਕਤ ਹੈ। ਉਸ ਨਾਲ

ਅੱਖਾਂ ਸਹਿਜੇ ਸਹਿਜੇ ਖੁੱਲ੍ਹਦੀਆਂ ਹਨ, ਭਾਵ ਅੱਖਾਂ ਦੀ ਸ਼ਕਤੀ ਸਹਿਜੇ ਸਹਿਜੇ ਵੱਧਦੀ ਹੈ। ਕਿਸੇ ਸਮੇਂ ਮਨੁੱਖਾਂ ਵਿਚ ਦਿਖਾਈ ਦੇਣ ਲੱਗ ਪੈਂਦਾ ਹੈ ਪ੍ਰਮਾਤਮਾ। ਫਿਰ ਪਸ਼ੂ ਪੰਛੀਆਂ ਵਿਚ ਵੀ ਦਿਖਾਈ ਦੇਣ ਲੱਗ ਪੈਂਦਾ ਹੈ। ਫਿਰ ਬਨਸਪਤੀ ਵਿਚ ਵੀ ਦਿਖਾਈ ਦੇਣ ਲੱਗ ਪੈਂਦਾ ਹੈ। ਪਹਾੜ ਤੇ ਸਾਗਰ ਵੀ ਉਸਦਾ ਰੂਪ ਦਿਖਾਈ ਦੇਣ ਲੱਗ ਪੈਂਦੇ ਹਨ। ਸੂਰਜ, ਚੰਦ, ਤਾਰਿਆਂ ਵਿਚ ਉਸੇ ਦੀ ਝਲਕ ਮਿਲਣ ਲੱਗ ਪੈਂਦੀ ਹੈ। ਸਿਮਰਨ ਦੀ ਬਰਕਤ ਦੇ ਨਾਲ, ਯਾਦ ਦੀ ਬਰਕਤ ਦੇ ਨਾਲ ਅੱਖਾਂ ਦੇ ਵਿਚ ਅਜਿਹੀ ਤਾਕਤ ਆ ਜਾਂਦੀ ਹੈ, ਅਜਿਹੀ ਸਮਰੱਥਾ ਆ ਜਾਂਦੀ ਹੈ ਤੇ ਜ਼ਬਾਨ ਫਿਰ ਉਸੇ ਦੀ ਉਸਤਤੀ ਵਿਚ ਲੀਨ ਹੋ ਜਾਂਦੀ ਹੈ। ਉਸਦੇ ਗੁਣਾਂ ਦਾ ਬਾਰ-ਬਾਰ ਉਚਾਰਨ ਕਰਦੀ ਹੈ।

*ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥*

(ਅੰਗ ੫੦੦)

ਹੁਣ ਜੋਦੜੀ ਦੀ ਸਿਖਰਤਾ ਹੈ। ਹੁਣ ਇਹ ਜੋ ਅਰਦਾਸ ਹੈ ਸਿਖਰ 'ਤੇ ਪਹੁੰਚੀ ਹੈ। ਹੇ ਪ੍ਰਭੂ ! ਤੂੰ ਕਰੁਣਾਕਰ ਹੈਂ, ਕ੍ਰਿਪਾ ਕਰ।

*ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥*

ਦਿਨ ਰਾਤ ਮੈਂ ਤੇਰਾ ਜੱਸ ਗਾਵਾਂ, ਤੇਰੀ ਕੀਰਤੀ ਗਾਇਨ ਕਰਾਂ, ਤੂੰ ਬਖ਼ਸ਼ਿਸ਼ ਕਰ, ਆਪਣਾ ਦੀਦਾਰ ਦੇ। ਫਿਰ ਇਕ ਹੋਰ ਅਵਸਥਾ ਬਣ ਜਾਂਦੀ ਹੈ। ਜਦੋਂ ਉਸੇ ਦਾ ਹੀ ਦੀਦਾਰ ਹੋਵੇ, ਉਸੇ ਦਾ ਹੀ ਜੱਸ ਸੁਣੇ, ਉਸੇ ਦੇ ਹੀ ਗੁਣਾਂ ਦਾ ਹਰ ਸਮੇਂ ਉਚਾਰਨ ਹੋਵੇ ਅਤੇ ਉਸੇ ਦੀ ਯਾਦ ਹਰ ਸਮੇਂ ਹਿਰਦੇ ਵਿਚ ਚੱਲਦੀ ਰਹੇ ਤਾਂ ਇਕ ਅਜਿਹਾ ਦਾਸਾ ਭਾਉ ਪੈਦਾ ਹੁੰਦਾ ਹੈ ਜਿਸ ਦਾ ਜ਼ਿਕਰ ਸਤਿਗੁਰੂ ਇਸ ਤਰ੍ਹਾਂ ਕਰਦੇ ਹਨ-

*ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥*

(ਅੰਗ ੫੦੦)

ਹੇ ਪ੍ਰਭੂ ! ਜੋ ਤੇਰੇ ਦਾਸ ਹਨ ਭਾਵ ਜਿਨ੍ਹਾਂ ਦੇ ਅੰਦਰ ਤੇਰੀ ਯਾਦ ਚੱਲਦੀ ਹੈ, ਜੋ ਤੈਨੂੰ ਹੀ ਦੇਖਦੇ ਹਨ, ਤੈਨੂੰ ਹੀ ਸੁਣਦੇ ਹਨ, ਤੇਰਾ ਹੀ ਜੱਸ ਗਾਇਨ ਕਰਦੇ ਹਨ, ਮੈਂ ਆਪਣੇ ਕੇਸਾਂ ਦੇ ਨਾਲ ਉਹਨਾਂ ਦੇ ਪੈਰ ਝਾੜਾਂ।

ਇਤਿਹਾਸ ਵਿਚ ਇਕ ਛੋਟੀ ਜਿਹੀ ਸਾਖੀ ਹੈ। ਕਾਰ ਭੇਟ ਗੁਰੂ ਘਰ ਤੋਂ ਉਦਾਸੀਆਂ ਨੂੰ ਮਿਲਦੀ ਸੀ ਤੇ ਉਹ ਨਾਨਕ ਪੰਥ ਦਾ ਪ੍ਰਚਾਰ ਦੂਰ ਦੂਰ ਤੱਕ ਕਰਦੇ ਸਨ। ਅਫ਼ਗਾਨਿਸਤਾਨ, ਈਰਾਨ, ਸਿੱਕਮ, ਭੂਟਾਨ, ਨੇਪਾਲ, ਜਗਨਨਾਥ ਪੁਰੀ ਤੱਕ ਉਦਾਸੀਆਂ ਨੇ ਪ੍ਰਚਾਰ ਕੀਤਾ। ਉਸ ਸਮੇਂ ਉਦਾਸੀਆਂ ਦੇ ਸਮੇਂ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਚੌਥੀ ਪਾਤਿਸ਼ਾਹੀ ਤੱਕ ਬਾਬਾ ਸ੍ਰੀ ਚੰਦ ਧੰਨ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਕਾਰ ਭੇਟ ਲੈਣ ਲਈ ਆਪ ਹੀ ਆਉਂਦੇ ਸਨ। ਗੁਰੂ ਰਾਮਦਾਸ ਜੀ



ਮਹਾਰਾਜ ਪਾਸ ਆਏ, ਪਰ ਅੱਜ ਕੁਝ ਮਜ਼ਾਕੀਆ ਸੁਭਾਅ ਵਿਚ ਸਨ ਸ੍ਰੀ ਚੰਦ ਜੀ। ਮਹਾਂਪੁਰਸ਼ਾਂ ਦੇ ਅੰਦਰ ਕਦੀ ਕਦੀ ਮਜ਼ਾਕ ਭਰੀ ਬਿਰਤੀ ਪੈਦਾ ਹੋ ਜਾਂਦੀ ਹੈ। ਧੰਨ ਗੁਰੂ ਰਾਮਦਾਸ ਮਹਾਰਾਜ ਜੀ ਦਾ ਦਾੜ੍ਹਾ ਬਹੁਤ ਲੰਮਾ ਸੀ। ਬਾਬਾ ਸ੍ਰੀ ਚੰਦ ਕਹਿਣ ਲੱਗੇ ਕਿ ਇੰਨਾ ਵੱਡਾ ਦਾੜ੍ਹਾ। ਇਹ ਆਖਣਾ ਹੀ ਸੀ ਕਿ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਉਸ ਦਾੜ੍ਹੇ ਨਾਲ ਬਾਬਾ ਸ੍ਰੀ ਚੰਦ ਦੇ ਚਰਨ ਝਾੜਨੇ ਸ਼ੁਰੂ ਕੀਤੇ। ਆਖਿਆ, ਬਾਬਾ ਜੀ ! ਇਹ ਤੁਹਾਡੇ ਚਰਨਾਂ ਨੂੰ ਝਾੜਨ ਲਈ ਰੱਖੇ ਹਨ। ਬਿਸਮਾਦ ਹੋ ਗਏ ਬਾਬਾ ਸ੍ਰੀ ਚੰਦ, ਝੁੱਕ ਗਏ ਬਾਬਾ ਸ੍ਰੀ ਚੰਦ। ਕਹਿਣ ਲੱਗੇ, ਬਸ ਇਹੀ ਵਡਿਆਈ ਹੈ ਜੋ ਤੁਸੀਂ ਮਹਾਨ ਹੋ ਅਤੇ ਮਹਾਨਤਾ ਨੂੰ ਪ੍ਰਾਪਤ ਹੋਏ ਹੋ। ਗੀਤ ਗਾਉਂਦਿਆਂ ਗਾਉਂਦਿਆਂ, ਸਿਮਰਨ ਕਰਦਿਆਂ ਕਰਦਿਆਂ ਇਹ ਅਵਸਥਾ ਬਣ ਜਾਂਦੀ ਹੈ-

*ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥*

*ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ॥*

ਤੁਹਾਡੇ ਵਿਚ ਦਇਆ ਪੂਰੀ ਹੋਈ। ਰੋਮ-ਰੋਮ ਦੇ ਵਿਚ ਤੁਹਾਡੇ ਦਇਆ ਹੈ। ਜੇਕਰ ਪ੍ਰਮਾਤਮਾ ਵਿਆਪਕ ਹੈ ਤਾਂ ਉਸਦੀ ਦਇਆ ਵਿਆਪਕ ਹੈ। ਹਰ ਜਗ੍ਹਾ ਉਸ ਦੀ ਦਇਆ ਵਰਸ ਰਹੀ ਹੈ। ਕਿਤੇ ਸੂਰਜ ਦੇ ਵਿਚ ਰੋਸ਼ਨੀ ਬਣ ਕੇ ਬਰਸ ਰਹੀ ਹੈ। ਕਿਤੇ ਬੱਦਲਾਂ ਵਿਚ ਪਾਣੀ ਬਣ ਕੇ ਬਰਸ ਰਹੀ ਹੈ। ਕਿਤੇ ਪਵਣ ਬਣ ਕੇ ਝੁੱਲ ਰਹੀ ਹੈ। ਕਿਤੇ ਤਰ੍ਹਾਂ-ਤਰ੍ਹਾਂ ਦੇ ਪਦਾਰਥ ਮਨੁੱਖ ਨੂੰ ਪ੍ਰਾਪਤ ਹੋ ਰਹੇ ਹਨ, ਇਹ ਉਸਦੀ ਦਇਆ ਹੈ। ਇਹ ਉਸਦੀ ਰਹਿਮਤ ਅਤੇ ਕਿਤੇ ਕਿਤੇ ਉਸਦੇ ਗੁਣਾਂ ਦਾ ਗਾਉਣਾ, ਉਸਦਾ ਸਿਮਰਨ, ਉਸਦੇ ਨਾਮ ਦਾ ਮਹਾਂ-ਰੱਸ ਭਗਤਾਂ ਨੂੰ ਪ੍ਰਾਪਤ ਹੋ ਰਿਹਾ ਹੈ। ਇਹ ਸਭ ਉਸ ਦੀ ਪਸਰੀ ਹੋਈ ਦਇਆ ਦੀ ਕਰਾਮਾਤ ਹੈ। ਤੁਸੀਂ ਸਭ ਕੁਝ ਦੇ ਮਾਲਕ ਹੋ। ਇਹ ਨਹੀਂ ਕਿ ਤੁਸੀਂ ਜ਼ਮੀਨ ਦੇ ਮਾਲਕ ਹੋ, ਨਹੀਂ, ਤੁਸੀਂ ਜ਼ਮੀਨ-ਆਸਮਾਨ-ਜ਼ੱਰੇ ਜ਼ੱਰੇ ਤੇ ਸੂਰਜ ਸਭ ਕੁਝ ਦੇ ਮਾਲਕ ਹੋ। ਸਾਰੇ ਪਿੰਡਾਂ ਤੇ ਬ੍ਰਹਿਮੰਡਾਂ ਦੇ ਤੁਸੀਂ ਠਾਕੁਰ ਹੋ। ਹੱਥ ਜੋੜ ਕੇ ਬੇਨਤੀ ਹੈ। ਕੀ ਬੇਨਤੀ ਹੈ ?

*ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ॥੨॥*

(ਅੰਗ ੫੦੦)

ਹੇ ਪਰੀਪੂਰਨ ਪ੍ਰਮਾਤਮਾ ! ਇਹ ਤੁਹਾਡਾ ਜੋ ਦਾਸ ਨਾਨਕ ਹੈ, ਤੇਰਾ ਨਾਮ ਜੱਪੇ ਤਾਂਕਿ ਉਧਾਰ ਹੋਵੇ ਅਤੇ ਤੇਰੇ ਕੋਲ ਆਉਣਾ ਨਸੀਬ ਹੋਵੇ। ਤੇਰੇ ਵਿਚ ਲੀਨ ਹੋਣਾ ਨਸੀਬ ਹੋਵੇ। ਇਕੋ ਇਕ ਇਹੀ ਮੰਗ ਹੈ। ਕਹਿੰਦੇ ਹਨ ਸਤਿਸੰਗ ਕਰਦਿਆਂ ਕਰਦਿਆਂ ਜਦੋਂ ਸਾਰੀਆਂ ਮੰਗਾਂ ਡਿੱਗ ਜਾਂਦੀਆਂ ਹਨ ਤਦੋਂ ਹੀ ਇਹ ਮੰਗ ਪੈਦਾ ਹੁੰਦੀ ਹੈ, ਨਹੀਂ ਤਾਂ ਮਨੁੱਖ ਜਦੋਂ ਵੀ ਮੰਗਦਾ ਹੈ, ਕੁਝ ਹੋਰ ਹੀ ਮੰਗਦਾ ਹੈ-

ਜਉ ਮਾਗਹਿ ਤਉ ਮਾਗਹਿ ਬੀਆ॥
ਜਾ ਤੇ ਕੁਸਲ ਨ ਕਾਹੂ ਥੀਆ॥

(ਅੰਗ ੨੫੮)

ਜਦੋਂ ਵੀ ਮੰਗਦਾ ਹਾਂ ਹੇ ਪ੍ਰਭੂ ! ਹੋਰ ਹੀ ਕੁਝ ਮੰਗਦਾ ਹਾਂ, ਤੈਨੂੰ ਨਹੀਂ ਮੰਗਦਾ, ਤੇਰਾ ਜੱਸ ਨਹੀਂ ਮੰਗਦਾ। ਸਿਮਰਨ ਕਰਦਿਆਂ ਕਰਦਿਆਂ, ਸਤਿਸੰਗ ਕਰਦਿਆਂ ਕਰਦਿਆਂ ਸਹਿਜੇ ਸਹਿਜੇ ਸਾਰੀਆਂ ਮੰਗਾਂ ਡਿੱਗ ਜਾਂਦੀਆਂ ਹਨ ਅਤੇ ਇਕ ਦਿਨ ਇਹ ਪ੍ਰਬਲ ਮੰਗ ਅੰਦਰੋਂ ਉੱਠ ਪੈਂਦੀ ਹੈ-

ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੇਰ॥

(ਅੰਗ ੫੦੦)

ਹੇ ਪਰੀਪੂਰਨ ਪ੍ਰਮਾਤਮਾ ! ਇਹ ਤੁਹਾਡਾ ਜੋ ਸੇਵਕ ਹੈ ਤੁਹਾਡਾ ਨਾਮ ਜੱਪੇ ਤਾਂਕਿ ਪਾਰ-ਉਤਾਰਾ ਹੋਵੇ ਅਤੇ ਤੇਰੀ ਸ਼ਰਨ ਨਸੀਬ ਹੋਵੇ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਮਬੰਧ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਇਹ ਸਨਬੰਧਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਕੋਈ ਦੂਜਾ ਚਾਹੀਦਾ ਹੈ, ਤੀਜਾ ਚਾਹੀਦਾ ਹੈ। ਉਸਦੇ ਸਹਾਰੇ ਨਾਲ ਜੀਉਂਦਾ ਹੈ, ਉਂਝ ਨਹੀਂ ਜੀਅ ਸਕਦਾ। ਮਨੁੱਖੀ ਬੱਚਾ ਇੰਨਾ ਮੁਹਤਾਜ ਹੈ, ਜਨਮ ਹੀ ਅਧੂਰਾ ਹੋਇਆ। ਪੈਰ ਹਨ, ਚੱਲ ਨਹੀਂ ਸਕਦਾ। ਹੱਥ ਹਨ, ਕੁਝ ਵੀ ਨਹੀਂ ਕਰ ਸਕਦਾ। ਜ਼ਬਾਨ ਤਾਂ ਹੈ, ਪਰ ਬੋਲ ਨਹੀਂ ਸਕਦਾ। ਅੱਖਾਂ ਵਿਚ ਤਾਂ ਰੋਸ਼ਨੀ ਹੈ, ਪਰ ਇਹ ਰੋਸ਼ਨੀ ਕਿਸ 'ਤੇ ਪੈ ਰਹੀ ਹੈ, ਸਾਹਮਣੇ ਕੌਣ ਹੈ, ਇਸਨੂੰ ਕੁਝ ਵੀ ਪਤਾ ਨਹੀਂ। ਮਾਂ ਦੀ ਗੋਦ ਵਿਚ ਹੈ, ਇਸਨੂੰ ਨਹੀਂ ਪਤਾ ਕਿ ਇਹ ਮੇਰੀ ਮਾਂ ਹੈ। ਪਿਤਾ ਦੀ ਗੋਦ ਵਿਚ ਹੈ, ਇਸਨੂੰ ਨਹੀਂ ਪਤਾ ਕਿ ਇਹ ਮੇਰਾ ਪਿਉ ਹੈ। ਇਹ ਅਧੂਰਾ ਪੈਦਾ ਹੁੰਦਾ ਹੈ, ਬਿਨਾਂ ਸਹਾਰੇ ਤੋਂ ਨਹੀਂ ਜੀਅ ਸਕੇਗਾ। ਮਾਂ ਦਾ ਸਹਾਰਾ ਨਾ ਹੋਵੇ, ਪਿਤਾ ਦਾ ਸਹਾਰਾ ਨਾ ਹੋਵੇ, ਮਨੁੱਖਤਾ ਦਾ ਸਹਾਰਾ ਨਾ ਹੋਵੇ, ਇਹ ਮਨੁੱਖੀ ਬੱਚਾ ਜ਼ਿੰਦਾ ਨਹੀਂ ਰਹਿ ਸਕਦਾ। ਜਨਮ ਤੋਂ ਜਦੋਂ ਇਸਨੂੰ ਸਹਾਰਾ ਚਾਹੀਦਾ ਹੈ, ਦੂਜਾ ਚਾਹੀਦਾ ਹੈ। ਦਾਰਸ਼ਨਿਕ ਅਜਿਹਾ ਕਹਿੰਦੇ ਹਨ ਕਿ ਜੀਵਨ ਭਰ ਸਹਾਰਾ ਚਾਹੀਦਾ ਹੈ। ਜਦੋਂ ਤੱਕ ਜ਼ਿੰਦਾ ਹੈ, ਇਸਨੂੰ ਸਹਾਰਾ ਚਾਹੀਦਾ ਹੈ। ਇਸ ਸਨਬੰਧਾਂ ਵਿਚ ਜੀਉਂਦਾ ਹੈ।

ਕੁਦਰਤ ਨੇ ਨਿਯਮ ਹੀ ਅਜਿਹਾ ਬਣਾਇਆ ਹੈ ਕਿ ਬੀਜ ਨੂੰ ਪ੍ਰਫੁੱਲਿਤ ਹੋਣ ਲਈ ਧਰਤੀ ਚਾਹੀਦੀ ਹੈ ਤੇ ਧਰਤੀ ਨੂੰ ਵੀ ਚਮਨ ਬਣਨ ਲਈ ਬੀਜ ਚਾਹੀਦਾ ਹੈ। ਕੱਪੜੇ ਦੀ ਮੈਲ ਕੱਢਣ ਲਈ ਸਾਬਣ ਨੂੰ ਪਾਣੀ ਚਾਹੀਦਾ ਹੈ। ਪਾਣੀ ਦਾ ਸਹਾਰਾ ਚਾਹੀਦਾ ਹੈ, ਪਰ ਪਾਣੀ ਨੂੰ ਵੀ ਸਾਬਣ ਦਾ ਸਹਾਰਾ ਚਾਹੀਦਾ ਹੈ। ਕਦੀ ਜੜ੍ਹ ਚੀਜ਼ਾਂ ਉੱਤੇ ਵੀ ਨਿਗਾਹ ਮਾਰੋ, ਉਹ ਵੀ ਇਕ ਦੂਜੇ ਦੇ ਆਸਰੇ ਨਾਲ ਹੀ ਕੰਮ ਕਰਦੀਆਂ ਹਨ। ਮਨੁੱਖ ਇਕ ਸਮਾਜਿਕ ਪ੍ਰਾਣੀ ਹੈ, ਇਹ ਸਨਬੰਧਾਂ ਵਿਚ ਜੀਉਂਦਾ ਹੈ। ਸਨਬੰਧ ਮਨੁੱਖ ਦੇ ਚਾਰ ਰੂਪ ਬਣਾ ਦਿੰਦੇ ਹਨ। ਸਨਬੰਧਾਂ ਕਰਕੇ ਦਿੱਸੇਗਾ ਕਿ ਇਹ ਪਸ਼ੂ ਹੈ, ਇਹ ਦੇਵਤਾ ਹੈ, ਇਹ ਮਨੁੱਖ ਹੈ, ਇਹ ਤਾਂ ਪ੍ਰਮਾਤਮਾ ਹੈ।

ਮਨੁੱਖ ਜੀਅ ਸਕਦਾ ਹੈ ਪ੍ਰਮਾਤਮਾ ਦੀ ਤਰ੍ਹਾਂ। ਮਨੁੱਖ ਜੀਅ ਸਕਦਾ ਹੈ ਦੇਵਤੇ ਦੀ

ਤਰ੍ਹਾਂ। ਮਨੁੱਖ ਜੀਅ ਸਕਦਾ ਹੈ ਮਨੁੱਖ ਦੀ ਤਰ੍ਹਾਂ। ਮਨੁੱਖ ਜੀਅ ਸਕਦਾ ਹੈ ਪਸ਼ੂ ਦੀ ਤਰ੍ਹਾਂ। ਪਸ਼ੂ ਕੇਵਲ ਪਸ਼ੂ ਦੀ ਤਰ੍ਹਾਂ ਜੀਅ ਸਕਦਾ ਹੈ। ਉਸਦੇ ਅੰਦਰ ਹੋਰ ਕੋਈ ਸੰਭਾਵਨਾਵਾਂ ਛੁੱਪੀਆਂ ਹੋਈਆਂ ਨਹੀਂ ਹਨ। ਮਨੁੱਖ ਅਜਿਹਾ ਬੀਜ ਹੈ, ਜਿਸ ਵਿਚ ਕਈ ਰੰਗਾਂ ਦੇ, ਕਈ ਰੱਸਾਂ ਦੇ, ਕਈ ਸੁਆਦਾਂ ਦੇ ਫਲ ਪੈਦਾ ਹੋ ਸਕਦੇ ਹਨ, ਇਕ ਨਹੀਂ। ਮਨੁੱਖੀ ਦੁਨੀਆਂ ਵਿਚ ਕਿਹਾ ਵੀ ਜਾਂਦਾ ਹੈ ਕਿ ਇਹ ਮਨੁੱਖ ਨਹੀਂ, ਪਸ਼ੂ ਹੈ। ਫਿਰ ਕਿਹਾ ਜਾਂਦਾ ਹੈ ਕਿ ਇਸ ਮਨੁੱਖ ਦੇ ਅੰਦਰ ਮਨੁੱਖਤਾ ਹੈ। ਇਸ ਇਨਸਾਨ ਦੇ ਅੰਦਰ ਇਨਸਾਨੀਅਤ ਨਹੀਂ। ਸ਼ੇਖ਼ ਸਾਅਦੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਮਨੁੱਖ ਦੇ ਅੰਦਰ ਮਨੁੱਖਤਾ ਲਾਜ਼ਮੀ ਚਾਹੀਦੀ ਹੈ। ਮਨੁੱਖ ਦੇਵਤਾ ਨਹੀਂ ਬਣ ਸਕਿਆ, ਪ੍ਰਮਾਤਮਾ ਨਹੀਂ ਬਣ ਸਕਿਆ, ਚਲੋ ਨਾ ਸਹੀ, ਪਰ ਮਨੁੱਖਾ ਤਨ ਪ੍ਰਾਪਤ ਹੋਇਆ ਹੈ, ਮਨੁੱਖ ਦੇ ਘਰ ਜਨਮ ਹੋਇਆ ਹੈ, ਪਰ ਘੱਟ ਤੋਂ ਘੱਟ ਇਸਦੇ ਅੰਦਰ ਮਨੁੱਖਤਾ ਤਾਂ ਹੋਵੇ। ਸਾਅਦੀ ਕਹਿੰਦੇ ਹਨ ਕਿ ਜੇਕਰ ਖ਼ੁਸ਼ਬੂ ਹੀ ਨਹੀਂ ਹੈ, ਫਿਰ ਚੰਦਨ ਕਹਿਣ ਦੀ ਲੋੜ ਕੀ ਹੈ, ਇਹ ਤਾਂ ਆਮ ਲੱਕੜ ਹੈ। ਜੇਕਰ ਮਾਨਵਤਾ ਹੀ ਨਹੀਂ ਹੈ, ਫਿਰ ਇਸਨੂੰ ਮਨੁੱਖ ਕਹਿਣ ਦੀ ਲੋੜ ਕੀ ਹੈ ? ਇੰਨਾ ਕਹਿਣਾ ਚਾਹੀਦਾ ਹੈ ਕਿ ਕੋਈ ਚਾਰ ਪੈਰਾਂ ਵਾਲੇ ਪਸ਼ੂ ਹੁੰਦੇ ਹਨ, ਇਹ ਦੋ ਪੈਰਾਂ ਵਾਲਾ ਪਸ਼ੂ ਹੈ। ਫਿਰ ਕਿਸ ਤਰ੍ਹਾਂ ਪਹਿਚਾਣ ਕਰੋਗੇ ਕਿ ਇਹ ਮਨੁੱਖ ਮਨੁੱਖ ਨਹੀਂ, ਪਸ਼ੂ ਹੈ। ਇਹ ਮਨੁੱਖ ਨਹੀਂ, ਦੇਵਤਾ ਹੈ। ਇਸਨੇ ਤਾਂ ਜੀਵਨ ਦੀ ਸਿਖਰਤਾ ਨੂੰ ਛੂਹ ਲਿਆ ਹੈ। ਜੀਵਨ ਦੀ ਬੁਲੰਦੀ, ਸਿਖਰਤਾ ਪ੍ਰਮਾਤਮਾ ਹੈ। ਜੀਵਨ ਦਾ ਰਸਾਤਲ ਪਸ਼ੂ ਹੈ। ਖਾਈ ਖੱਡ ਤੇ ਪਸ਼ੂ ਹੈ ਪਰ ਮਾਊਂਟ ਐਵਰੈਸਟ ਇਹ ਉੱਪਰ ਦੀ ਚੋਟੀ ਸਿਖਰ ਹੈ, ਇਹ ਤਾਂ ਪ੍ਰਮਾਤਮਾ ਹੈ।

ਮਨੁੱਖ ਖੱਡ ਦੀ ਤਰ੍ਹਾਂ ਵੀ ਜੀਅ ਸਕਦਾ ਹੈ, ਸਿਖਰ ਦੀ ਤਰ੍ਹਾਂ ਵੀ ਜੀਅ ਸਕਦਾ ਹੈ। ਸਾਰੀਆਂ ਸੰਭਾਵਨਾਵਾਂ ਮਨੁੱਖ ਦੇ ਅੰਦਰ ਛਿੱਪੀਆਂ ਹਨ। ਕਿਹੜੇ ਮੀਟਰ ਨਾਲ ਨਾਪਾਂਗੇ ਕਿ ਮਨੁੱਖ ਨਹੀਂ ਹੈ, ਪਸ਼ੂ ਹੈ ? ਗੁਰਬਾਣੀ ਕਹਿੰਦੀ ਹੈ ਕਿ ਜਿਹੜਾ ਦੂਜੇ ਨਾਲ ਸਨਬੰਧ ਜੋੜਦਾ ਹੈ ਸਿਰਫ਼ ਆਪਣੀਆਂ ਲੋੜਾਂ ਦੀ ਪੂਰਤੀ ਲਈ, ਬਾਕੀ ਉਸ ਨਾਲ ਕੋਈ ਮਤਲਬ ਨਹੀਂ। ਲੋੜਾਂ ਦੀ ਪੂਰਤੀ ਹੁੰਦੀ ਰਹੀ ਤਾਂ ਠੀਕ ਹੈ। ਜੇ ਲੋੜਾਂ ਦੀ ਪੂਰਤੀ ਨਾ ਹੋਈ, ਸਮੇਂ ਸਿਰ ਕੰਮ ਨਾ ਆਇਆ, ਸਨਬੰਧ ਕੋਈ ਨਹੀਂ। ਇਹ ਸਨਬੰਧ ਮਨੁੱਖ ਮਾਂ-ਬਾਪ ਨਾਲ ਜੋੜ ਸਕਦਾ ਹੈ, ਭਰਾ ਨਾਲ ਜੋੜ ਸਕਦਾ ਹੈ, ਪੁੱਤਰ ਨਾਲ ਜੋੜ ਸਕਦਾ ਹੈ, ਪਤੀ ਨਾਲ ਜੋੜ ਸਕਦਾ ਹੈ, ਪਤਨੀ ਨਾਲ ਜੋੜ ਸਕਦਾ ਹੈ, ਮਿੱਤਰਾਂ ਨਾਲ ਜੋੜ ਸਕਦਾ ਹੈ। ਕੰਮ ਆਇਆ ਤਾਂ ਸਾਡਾ ਗੁਰੂ ਹੈ, ਨਹੀਂ ਤਾਂ ਕਿਹੜੀ ਗੱਲ ਦਾ ਗੁਰੂ ਹੈ। ਤੂੰ ਸਾਡੀ ਕਾਮਨਾ ਦੀ ਪੂਰਤੀ ਕਰ ਦਿੱਤੀ ਤਾਂ ਗੁਰੂ ਹੈਂ, ਨਹੀਂ ਤਾਂ ਕਿਹੜੀ ਗੱਲ ਦਾ ਗੁਰੂ ਹੈਂ। ਇਹ ਰਿਸ਼ਤਾ ਮਨੁੱਖ ਕਿਸੇ ਨਾਲ ਵੀ ਜੋੜ ਸਕਦਾ ਹੈ। ਮਿੱਤਰ ਬਣਾਇਆ ਹੈ ਦੂਜੇ ਨੂੰ, ਆਪਣਾ ਬਣਾਇਆ ਹੈ ਦੂਜੇ ਨੂੰ।

*ਅਪਨੇ ਲੋਭ ਕਉ ਕੀਨੋ ਮੀਤੁ॥*

(ਅੰਗ ੧੯੫)

Vol-2



ਆਪਣੀ ਲੋੜ ਦੀ ਖ਼ਾਤਰ, ਉਂਝ ਇਸਨੂੰ ਮਿੱਤਰ ਬਣਾਉਣ ਦੀ ਲੋੜ ਨਹੀਂ ਸੀ। ਇਹ ਰਿਸ਼ਤਾ ਮਨੁੱਖ ਦੇ ਅੰਦਰ ਮਨੁੱਖਤਾ ਦਾ ਵੀ ਜਨਮ ਨਹੀਂ ਹੋਣ ਦਿੰਦਾ। ਮਨੁੱਖ ਪਸ਼ੂ ਦੀ ਤਰ੍ਹਾਂ ਜੀਉਂਦਾ ਹੈ ਕਿਉਂਕਿ ਇਹ ਸਨਬੰਧ ਪਸ਼ੂ ਵੀ ਬਣਾ ਲੈਂਦਾ ਹੈ। ਟੁੱਕੜ ਪਾਈ ਜਾਉ ਤਾਂ ਕੁੱਤਾ ਪਿੱਛੇ ਆਈ ਜਾਂਦਾ ਹੈ। ਇਹ ਸਿਰਫ਼ ਲੋੜ ਦਾ ਸਨਬੰਧ ਹੈ। ਨਾ ਟੁੱਕੜ ਪਾਉ, ਕੁੱਤਾ ਪਿੱਛੇ ਮੁੜ ਜਾਏਗਾ। ਅਜਿਹੇ ਸਨਬੰਧ ਟੁੱਟਣ ਵਿਚ ਹਮੇਸ਼ਾ ਖ਼ਤਰਾ ਹੁੰਦਾ ਹੈ। ਲੋੜਾਂ ਦੀ ਪੂਰਤੀ ਹੋਈ, ਸਨਬੰਧ ਬਣਿਆ ਰਹੇਗਾ, ਨਾ ਹੋਈ ਤਾਂ ਟੁੱਟ ਜਾਏਗਾ।

ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ ਹਨ ਕਿ ਪ੍ਰਭੂ ! ਤੈਨੂੰ ਮਿੱਤਰ ਬਣਾਇਆ ਹੈ ਆਪਣੇ ਲੋਭ ਦੀ ਖ਼ਾਤਰ, ਉਂਝ ਤੇਰੇ ਨਾਲ ਕੋਈ ਮਤਲਬ ਨਹੀਂ। ਸਾਰਾ ਜਗਤ, ਸਾਰੀ ਮਾਨਵਤਾ ਮਨੁੱਖਾਂ ਨਾਲ ਤਾਂ ਨੀਵਾਂ ਸੰਬੰਧ ਜੋੜਦੇ ਹਨ, ਪ੍ਰਮਾਤਮਾ ਨਾਲ ਵੀ ਇਹੀ ਸੰਬੰਧ ਜੋੜਦਾ ਹੈ। ਕੀ ਹੋਇਆ ਪ੍ਰਮਾਤਮਾ ਨਾਲ ਸੰਬੰਧ ਜੋੜੀ ਬੈਠਾ ਹੈ, ਪਰ ਹੈ ਤਾਂ ਪਸ਼ੂ। ਕਿਉਂ ? ਇਸਨੇ ਸੰਬੰਧ ਹੀ ਉਹ ਜੋੜਿਆ ਹੈ ਜੋ ਪਸ਼ੂ ਜੋੜਦਾ ਹੈ। ਇਸ ਮੰਦਿਰ ਤੋਂ ਕਾਮਨਾ ਦੀ ਪੂਰਤੀ ਹੋ ਜਾਏਗੀ। ਇਸ ਦੇਵਤੇ ਤੋਂ ਕਾਮਨਾ ਦੀ ਪੂਰਤੀ ਹੋ ਜਾਏਗੀ। ਇਸ ਗੁਰੂ ਤੋਂ ਕਾਮਨਾ ਦੀ ਪੂਰਤੀ ਹੋ ਜਾਏਗੀ। ਨਾ ਹੋਈ ਤਾਂ ਛੱਡ ਦੇਵਾਂਗਾ, ਕੋਈ ਹੋਰ ਦੇਵਤਾ ਲੱਭਾਂਗਾ। ਇਸ ਦਾ ਸਨਬੰਧ ਆਪਣੀਆਂ ਲੋੜਾਂ ਦਾ ਸਨਬੰਧ ਹੈ। ਜਿਸ ਨਾਲ ਸੰਬੰਧ ਜੋੜਿਆ ਜਾ ਰਿਹਾ ਹੈ, ਉਸਨੂੰ ਨਹੀਂ ਦੇਖਿਆ ਜਾ ਰਿਹਾ। ਦੇਖਿਆ ਜਾ ਰਿਹਾ ਹੈ ਆਪਣੀ ਚਾਹਤ ਨੂੰ, ਆਪਣੀ ਲੋੜ ਨੂੰ।

ਦੂਜਾ ਸੰਬੰਧ ਜੋ ਜੋੜਦੇ ਹਨ, ਉਸੇ ਸੰਬੰਧ ਤੋਂ ਪਤਾ ਚੱਲਦਾ ਹੈ ਕਿ ਇਹ ਮਨੁੱਖ ਹੈ। ਕਿਸੇ ਲੋੜ ਕਰਕੇ ਸੰਬੰਧ ਨਹੀਂ ਜੋੜਿਆ। ਤੂੰ ਉਂਝ ਹੀ ਚੰਗਾ ਲੱਗਦਾ ਹੈਂ। ਇਸਦੇ ਵਿਚ ਕੁਰਬਾਨ ਹੋਣਾ ਤਾਂ ਹੁੰਦਾ ਹੈ, ਅਗਲੇ ਕੋਲੋਂ ਕੋਈ ਖੋਹਣਾ ਨਹੀਂ ਹੁੰਦਾ। ਉਹ ਲੋਭ ਦਾ ਸਨਬੰਧ, ਇਹ ਪ੍ਰੇਮ ਦਾ ਸਨਬੰਧ। ਪ੍ਰੇਮ ਹੀ ਮਨੁੱਖ ਨੂੰ ਮਨੁੱਖ ਬਣਾਉਂਦਾ ਹੈ। ਇਹ ਸਨਬੰਧ ਕੋਈ ਮਾਂ-ਬਾਪ ਨਾਲ ਜੋੜ ਸਕਦਾ ਹੈ। ਸਰਵਨ ਕੁਮਾਰ ਨੇ ਜੋੜਿਆ ਸੀ। ਇਹ ਸਨਬੰਧ ਕੋਈ ਪੁੱਤਰਾਂ ਨਾਲ ਜੋੜ ਸਕਦਾ ਹੈ, ਭਰਾ ਨਾਲ ਜੋੜ ਸਕਦਾ ਹੈ, ਪ੍ਰਮਾਤਮਾ ਨਾਲ ਜੋੜ ਸਕਦਾ ਹੈ।

ਤੁਲਸੀ ਦਾਸ ਨੇ ਰਾਮਾਇਣ ਵਿਚ ਬੜਾ ਸੁੰਦਰ ਇਸ ਪ੍ਰੇਮ ਨੂੰ ਦ੍ਰਿਸ਼ਟਮਾਨ ਕਰਨ ਦਾ ਯਤਨ ਕੀਤਾ ਹੈ। ਸ੍ਰੀ ਰਾਮ ਨੂੰ ਜਦੋਂ ਬਨਵਾਸ ਹੋਇਆ ਤਾਂ ਬਨ ਦੇ ਕੱਪੜੇ ਪਹਿਨ ਕੇ ਸੀਤਾ ਵੀ ਚੱਲਣ ਲਈ ਅੱਗੇ ਆ ਗਈ। ਸ੍ਰੀ ਰਾਮ ਸੀਤਾ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ-

*ਹਮ ਗਵਨ ਤੁਮ ਨਹਿ ਬਨ ਜੋਗੋ।*
*ਸੁਣ ਅਪਜਸ ਮੋਹੇ ਦੇਹੀ ਹੈ ਲੋਗੋ।*

ਐ ਹੰਸ ਦੀ ਚਾਲ ਚੱਲਣ ਵਾਲੀ ! ਐ ਚੰਦਰਮੁਖੀ ! ਤੂੰ ਬਨ ਜੋਗੀ ਨਹੀਂ ਹੈਂ। ਤੈਨੂੰ

ਮੈਂ ਆਪਣੇ ਨਾਲ ਬਨ ਲੈ ਗਿਆ ਤਾਂ ਸਾਰਾ ਸੰਸਾਰ ਮੇਰਾ ਅਪਜੱਸ ਕਰੇਗਾ ਕਿ ਬਨਵਾਸ ਤਾਂ ਰਾਮ ਨੂੰ ਹੋਇਆ ਸੀ, ਘਸੀਟ ਕੇ ਪਤਨੀ ਨੂੰ ਵੀ ਲੈ ਗਿਆ। ਗ਼ਜ਼ਬ ਦੀ ਗੱਲ ਹੈ, ਤੁਲਸੀ ਨੇ ਘੱਟ ਤੋਂ ਘੱਟ 13 ਪੰਨੇ ਤਾਂ ਇਸਦੇ ਰੰਗੇ ਹਨ। ਸੀਤਾ ਦੇ ਇਕੋ ਜਵਾਬ ਨੇ ਸ੍ਰੀ ਰਾਮ ਦੇ ਸਾਰੇ ਖੜੇ ਕੀਤੇ ਪ੍ਰਸ਼ਨ ਗਿਰਾਅ ਦਿੱਤੇ। ਸੀਤਾ ਬੋਲਦੀ ਹੈ-

*ਜੀਅ ਬਿਨ ਦੇਹ ਨਦੀ ਬਿਨ ਪਾਨੀ।*
*ਤੈਸੀ ਨਾਥ ਪੁਰਸ਼ ਬਿਨ ਨਾਰੀ।*

ਜਿਸ ਤਰ੍ਹਾਂ ਪਾਣੀ ਤੋਂ ਬਿਨਾਂ ਨਦੀ, ਜੀਵ-ਆਤਮਾ ਤੋਂ ਬਿਨਾਂ ਦੇਹ ਹੈ, ਇਸੇ ਤਰੀਕੇ ਨਾਲ ਪਤੀ ਤੋਂ ਬਿਨਾਂ ਪਤਨੀ ਹੈ। ਇਸਨੂੰ ਇੰਨੀ ਦਿਲ ਦੀ ਗਹਿਰਾਈ ਨਾਲ ਕਿਹਾ ਤਾਂ ਰਾਮ ਕਹਿੰਦੇ ਹਨ ਕਿ ਕੋਈ ਗੱਲ ਨਹੀਂ, ਤੇਰੇ ਸੁੱਖ ਲਈ ਮੈਂ ਸੰਸਾਰ ਦਾ ਅੱਪਜੱਸ ਸਹਾਰ ਲਵਾਂਗਾ।

ਇਹ ਪ੍ਰੇਮ ਦਾ ਸਨਬੰਧ ਪੁੱਤਰ ਨਾਲ ਹੋ ਸਕਦਾ ਹੈ, ਭਰਾ ਨਾਲ ਹੋ ਸਕਦਾ ਹੈ, ਮਿੱਤਰ ਨਾਲ ਹੋ ਸਕਦਾ ਹੈ, ਪਤੀ ਨਾਲ ਹੋ ਸਕਦਾ ਹੈ, ਮਾਂ-ਬਾਪ ਨਾਲ ਹੋ ਸਕਦਾ ਹੈ। ਇਹ ਪ੍ਰੇਮ ਮਨੁੱਖ ਨੂੰ ਮਨੁੱਖ ਬਣਾ ਦਿੰਦਾ ਹੈ। ਜਿਸ ਨਾਲ ਪ੍ਰੇਮ ਹੋਵੇ, ਉਸ ਤੋਂ ਮਨੁੱਖ ਸਦਕੇ ਤਾਂ ਹੋ ਸਕਦਾ ਹੈ, ਪਰ ਛੀਨਾ-ਝੱਪਟੀ ਨਹੀਂ ਕਰ ਸਕਦਾ। ਉਸਨੂੰ ਧੋਖਾ ਨਹੀਂ ਦੇਵੇਗਾ।

ਅਕਬਰ ਨੇ ਇਕ ਵਾਰੀ ਬੀਰਬਲ ਨੂੰ ਇਹ ਪੁੱਛਿਆ ਸੀ ਕਿ ਭਾਰਤ ਦੇ ਸ਼ਾਸਤਰਕਾਰ ਰਿਸ਼ੀ-ਮੁਨੀ ਪ੍ਰੇਮੀ ਦੀ ਬਹੁਤ ਗੱਲ ਕਰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕੋ ਪੰਗਤੀ ਵਿਚ ਫ਼ੈਸਲਾ ਕਰ ਦਿੱਤਾ-

*ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*

(ਤ੍ਵਪ੍ਰਸਾਦਿ ਸ੍ਵੈਯੇ)

ਅਕਬਰ ਕਹਿੰਦਾ ਹੈ ਕਿ ਬੀਰਬਲ ਦੱਸੇਗਾ ਕਿ ਇਹ ਪ੍ਰੇਮ ਕੀ ਬਲਾ ਹੁੰਦੀ ਹੈ। ਬਹੁਤੀ ਪ੍ਰਭੁਤਾ ਦੇ ਵੱਧਦਿਆਂ ਤੇ ਬਹੁਤੇ ਗਿਆਨ ਦੇ ਵੱਧਦਿਆਂ ਇਨਸਾਨੀਅਤ ਵੀ ਕਿਸੇ ਕਿਸੇ ਦੇ ਅੰਦਰ ਰਹਿੰਦੀ ਹੈ। ਬਹੁਤਾ ਗਿਆਨ, ਬਹੁਤੀ ਤਾਕਤ ਮਨੁੱਖ ਨੂੰ ਪਸ਼ੂ ਬਣਾ ਕੇ ਰੱਖ ਦਿੰਦੀ ਹੈ। ਹੰਕਾਰ ਇੰਨਾ ਹੋ ਗਿਆ ਹੈ ਕਿ ਹੁਣ ਨਿਰੰਕਾਰ ਵੀ ਇਸ ਦੇ ਸਾਹਮਣੇ ਬੇਮਾਇਨੇ ਹੈ। ਇਹ ਸਦੀ, ਇਹ ਯੁੱਗ ਜੇਕਰ ਬਹੁਤਾ ਪ੍ਰਮਾਤਮਾ ਤੋਂ ਇਨਕਾਰੀ ਹੋਇਆ ਹੈ ਤਾਂ ਉਸਦਾ ਇਕ ਇਹ ਵੀ ਕਾਰਨ ਹੈ ਕਿ ਅੱਜ ਜਿੰਨਾ ਗਿਆਨ ਵੱਧਿਆ ਹੈ, ਪਹਿਲਾਂ ਨਹੀਂ ਸੀ। ਸੰਪੰਨ ਘਰਾਣਿਆਂ ਦੇ ਬੱਚੇ ਬੜੀ ਮੁਸ਼ਕਿਲ ਨਾਲ ਪੜ੍ਹ ਸਕਦੇ ਸਨ। ਸਾਰੇ ਦੇਸ਼ ਵਿਚ ਕਿਤੇ ਦੋ-ਚਾਰ ਹੀ ਵੱਡੇ ਵਿੱਦਿਆਲੇ ਸਨ। ਸ੍ਰੀ ਕ੍ਰਿਸ਼ਨ ਨੇ ਵੀ ਪੜ੍ਹਨਾ ਸੀ ਤਾਂ ਉਹਨਾਂ ਨੂੰ ਉਜੈਨ ਜਾਣਾ ਪਿਆ। ਹੁਣ ਮਨੁੱਖ ਦੀ ਸੰਸਾਰ ਦੀ ਜਾਣਕਾਰੀ ਬਹੁਤ ਵੱਧ ਗਈ ਹੈ ਤੇ ਸੰਸਾਰ ਦੇ ਗਿਆਨ ਨੇ ਇੰਨਾ ਹੰਕਾਰ ਪੈਦਾ ਕਰ ਦਿੱਤਾ ਹੈ ਕਿ ਨਿਰੰਕਾਰ ਨੂੰ ਵੱਡਾ ਸਮਰੱਥ ਮੰਨਣਾ ਹੀ ਔਖਾ ਹੋ ਗਿਆ ਹੈ।



ਹਜ਼ਰਤ ਈਸਾ ਦੇ ਬੋਲ ਜਦੋਂ ਪਹਿਲੀ ਵਾਰੀ ਮੈਂ ਬਾਈਬਲ ਵਿਚ ਪੜ੍ਹੇ, ਉਦੋਂ ਮੇਰੇ ਮਨ ਵਿਚ ਖ਼ਿਆਲ ਆਇਆ ਕਿ ਇੰਨਾ ਵੱਡਾ ਅਵਤਾਰ ਤੇ ਕਿੰਨੀ ਹਲਕੀ ਗੱਲ ਆਖੀ ਹੈ। ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਸ਼ਾਇਦ ਅਜਿਹਾ ਸਮਝਿਆ ਸੀ ਆਪਣੇ ਹਲਕੇ ਦਿਮਾਗ਼ ਕਰਕੇ, ਵਰਨਾ ਉਹਨਾਂ ਨੇ ਤਾਂ ਬਹੁਤ ਉੱਚੀ ਗੱਲ ਆਖੀ ਹੈ। ਕੀ ਆਖਿਆ ਹੈ ਉਹਨਾਂ ਨੇ ? ਈਸਾ ਕਹਿੰਦੇ ਹਨ ਕਿ ਜੇਕਰ ਮੈਨੂੰ ਕੋਈ ਇਹ ਆਖੇ ਕਿ ਇਕ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ, ਤਾਂ ਮੈਂ ਮੰਨ ਲਵਾਂਗਾ, ਪਰ ਮੈਨੂੰ ਕੋਈ ਇਹ ਆਖੇ ਕਿ ਇਕ ਚੋਟੀ ਦਾ ਧਨਵਾਨ ਮਨੁੱਖ ਪ੍ਰਮਾਤਮਾ ਤੱਕ ਪਹੁੰਚ ਗਿਆ ਹੈ, ਮੈਂ ਨਹੀਂ ਮੰਨਾਂਗਾ। ਪਹਿਲੀ ਵਾਰੀ ਜਦੋਂ ਮੈਂ ਪੜ੍ਹਿਆ ਤਾਂ ਮੈਨੂੰ ਹੈਰਾਨੀ ਹੋਈ ਕਿ ਇੰਨੇ ਵੱਡੇ ਅਵਤਾਰੀ ਪੁਰਸ਼ ਹਨ ਤੇ ਲਿਖਿਆ ਕੀ ਹੈ।

ਇਸ ਸਮੇਂ ਸੰਸਾਰ ਦੇ ਨਾਸਤਿਕ ਹੋਣ ਦਾ ਕਾਰਨ ਕੇਵਲ ਦੋ ਹੀ ਘਟਨਾਵਾਂ ਹਨ। ਇਕ ਗਿਆਨ ਬਹੁਤ ਵੱਧ ਗਿਆ ਹੈ। ਦੂਜਾ ਧਨ ਬਹੁਤ ਵੱਧ ਗਿਆ ਹੈ, ਜਦੋਂ ਕਿ ਪਹਿਲਾਂ ਇੰਨਾ ਨਹੀਂ ਸੀ। ਜਦੋਂ ਧਨ ਵੱਧ ਗਿਆ ਹੈ ਤਾਂ ਹਿਰਦੇ ਵਿਚੋਂ ਧਰਮ ਨਿਕਲ ਗਿਆ। ਘਰ ਪਦਾਰਥਾਂ ਨਾਲ ਭਰ ਗਿਆ ਤੇ ਹਿਰਦਾ ਪ੍ਰਮਾਤਮਾ ਤੋਂ ਖ਼ਾਲੀ ਹੋ ਗਿਆ। ਅਜਿਹਾ ਪਦਾਰਥਾਂ ਨਾਲ ਘਰ ਭਰਿਆ ਕਿ ਹੁਣ ਗੁਰੂ ਦੀ ਰਹਿਤ-ਬਹਿਤ ਨੂੰ ਘਰ ਵਿਚ ਰੱਖਣਾ ਔਖਾ ਹੋ ਗਿਆ। ਇਹਨਾਂ ਦੋਨਾਂ ਕਾਰਨਾਂ ਕਰਕੇ ਮਨੁੱਖ ਦਾ ਹੰਕਾਰ ਸਿਖਰ 'ਤੇ ਪਹੁੰਚ ਗਿਆ। ਨਿਰੰਕਾਰ ਨੂੰ ਸਰਬ ਕਲਾ ਸਮਰੱਥ ਮੰਨਣਾ ਔਖਾ ਹੋ ਗਿਆ। ਇਸ ਤਰ੍ਹਾਂ ਦੀ ਨਾਸਤਿਕਤਾ ਨੂੰ ਦੇਖ ਕੇ ਫਿਰ ਮੈਨੂੰ ਈਸਾ ਦਾ ਬੋਲ ਚੇਤੇ ਆਇਆ ਅਤੇ ਅੰਦਰੋਂ ਮੇਰੀ ਆਤਮਾ ਨੇ ਮਾਫ਼ੀ ਵੀ ਮੰਗੀ ਉਸ ਸਮੇਂ ਦੇ ਅਵਤਾਰੀ ਪੁਰਸ਼ ਤੋਂ ਕਿ ਦੱਸ-ਵੀਹ ਸਾਲ ਪਹਿਲਾਂ ਜਦੋਂ ਮੈਂ ਇਹ ਬੋਲ ਪੜ੍ਹੇ ਸਨ ਕਿ ਐ ਈਸਾ ! ਮੇਰਾ ਮਨ ਤੇਰੇ ਨਾਲ ਸਹਿਮਤ ਨਹੀਂ ਹੋਇਆ ਸੀ। ਹੁਣ ਮੈਨੂੰ ਇਹ ਕਾਰਨ ਦਿਖਾਈ ਦਿੰਦਾ ਹੈ ਕਿ ਅਕਸਰ ਚੋਟੀ ਦਾ ਧਨਵਾਨ ਬਾਹਰਮੁੱਖੀ ਹੁੰਦਾ ਹੈ, ਅੰਦਰ ਝਾਤੀ ਮਾਰਨ ਦਾ ਉਸ ਕੋਲ ਸਮਾਂ ਹੀ ਨਹੀਂ। ਉਹ ਬਾਹਰ ਇੰਨਾ ਰੁੱਝਿਆ ਹੋਇਆ ਹੈ ਕਿ ਅੰਦਰ ਕਦੀ ਝਾਤੀ ਮਾਰਨ ਦਾ ਮੌਕਾ ਹੀ ਨਹੀਂ ਮਿਲਦਾ। ਬਾਹਰ ਤਾਂ ਪਦਾਰਥ ਲੱਭਦੇ ਹਨ ਪਰ ਪ੍ਰਮਾਤਮਾ ਤਾਂ ਅੰਦਰੋਂ ਲੱਭਦਾ ਹੈ।

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

(ਅੰਗ ੧੦੨)

ਜੋ ਬਾਹਰ ਪ੍ਰਮਾਤਮਾ ਨੂੰ ਲੱਭਦਾ ਹੈ, ਉਹ ਭਰਮ ਵਿਚ ਹੈ। ਅੰਦਰ ਪਦਾਰਥਾਂ ਨੂੰ ਲੱਭਦਾ ਹੈ, ਉਹ ਭਰਮ ਵਿਚ ਹੈ। ਪਦਾਰਥ ਲੱਭਣਗੇ ਬਾਹਰ, ਪ੍ਰਮਾਤਮਾ ਲੱਭੇਗਾ ਅੰਦਰੋਂ। ਪਦਾਰਥ ਲੱਭਣਗੇ ਭੱਜ ਕੇ, ਪ੍ਰਮਾਤਮਾ ਲੱਭੇਗਾ ਟਿੱਕ ਕੇ। ਬਿਨਾਂ ਭੱਜਿਆਂ ਦੌੜਿਆਂ ਪਦਾਰਥ

ਨਹੀਂ ਲੱਭਣਗੇ।

*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*

(ਅੰਗ ੬੪)

ਜ਼ਮੀਨ ਘੁੰਮ ਰਹੀ ਹੈ, ਚੱਲ ਰਹੀ ਹੈ। ਸੂਰਜ ਚੱਲ ਰਿਹਾ ਹੈ, ਚੰਦਰਮਾ ਚੱਲ ਰਿਹਾ ਹੈ। ਹੁਣ ਵਿਗਿਆਨ ਮੰਨਣ ਲੱਗ ਪਿਆ ਹੈ। ਪਹਿਲਾਂ ਤਾਂ ਗੁਰਬਾਣੀ ਦੀਆਂ ਇਹਨਾਂ ਪੰਗਤੀਆਂ 'ਤੇ ਸਾਇੰਟਿਸਟ ਹੱਸਦੇ ਹੁੰਦੇ ਸਨ। ਉਹ ਕਹਿੰਦੇ ਸਨ ਕਿ ਸਿਰਫ਼ ਜ਼ਮੀਨ ਚੱਲ ਰਹੀ ਹੈ, ਪਰ ਹੁਣ ਮੰਨਣ ਲੱਗ ਪਏ ਹਨ ਕਿ ਹਰ ਗ੍ਰਹਿ, ਨਛੱਤਰ, ਤਾਰੇ ਸਭ ਚੱਲੇ ਰਹੇ ਹਨ।

ਗੁਰੂ ਨਾਨਕ ਜੀ ਦੀ ਇਹ ਦਲੀਲ ਕਿ ਚੱਲਣਾ ਜ਼ਿੰਦਗੀ ਹੈ, ਰੁੱਕ ਜਾਣਾ ਮੌਤ ਹੈ। ਸੁਆਸ ਚੱਲ ਰਹੇ ਹਨ ਤਾਂ ਜ਼ਿੰਦਗੀ ਹੈ, ਰੁੱਕ ਗਏ ਤਾਂ ਮੌਤ ਹੈ। ਖ਼ੂਨ ਚੱਲ ਰਿਹਾ ਹੈ ਤਾਂ ਜ਼ਿੰਦਗੀ ਹੈ, ਰੁੱਕ ਗਿਆ ਹੈ ਤਾਂ ਮੌਤ। ਸੂਫ਼ੀ ਸੰਤ ਸਾਅਦੀ ਨੇ ਬੜੇ ਸੋਹਣੇ ਢੰਗ ਨਾਲ ਇਸਨੂੰ ਬਿਆਨ ਕੀਤਾ ਹੈ ਕਿ ਮੈਂ ਦੇਖਦਾ ਹਾਂ, ਪ੍ਰਮਾਤਮਾ ਨੇ ਸੂਰਜ ਨੂੰ ਵੀ ਕੰਮ-ਕਾਰ 'ਤੇ ਲਾਇਆ ਹੋਇਆ ਹੈ। ਸੂਰਜ ਨੂੰ ਵੀ, ਚੰਦਰਮਾ ਨੂੰ ਵੀ। ਇਹ ਸੰਤ ਕਹਿੰਦਾ ਹੈ ਕਿ ਪਤਾ ਹੈ ਜਦੋਂ ਇਹ ਸਾਰੇ ਕੰਮ ਪਏ ਕਰਦੇ ਹਨ ਤਾਂ ਤੂੰ ਵੀ ਕੰਮਕਾਰ ਕਰਕੇ ਰੋਟੀ ਖਾ। ਹਰਾਮ ਦੀ ਰੋਟੀ ਨਾ ਖਾ। ਜੇਕਰ ਸੁਆਸ ਚੱਲਦੇ ਪਏ ਹਨ ਤਾਂ ਤੇਰੇ ਹੱਥ ਚੱਲਣੇ ਚਾਹੀਦੇ ਹਨ। ਜੇਕਰ ਖ਼ੂਨ ਚੱਲਦਾ ਪਿਆ ਹੈ ਤਾਂ ਤੇਰੇ ਪੈਰ ਚੱਲਣੇ ਚਾਹੀਦੇ ਹਨ। ਮਿਹਨਤ ਕਰਕੇ ਰੋਟੀ ਖਾ।

ਇਸ ਭੱਜਦੇ ਹੋਏ ਸੰਸਾਰ ਵਿਚੋਂ ਕੁਝ ਲੱਭਣਾ ਹੈ ਤਾਂ ਭੱਜਣਾ ਪਵੇਗਾ। ਤਨ ਨੂੰ ਭਜਾ ਭਜਾ ਕੇ ਧਨ ਲੱਭੇਗਾ, ਮਨ ਨੂੰ ਟਿਕਾਅ ਟਿਕਾਅ ਕੇ, ਜੋੜ ਜੋੜ ਕੇ ਪ੍ਰਮਾਤਮਾ ਲੱਭੇਗਾ। ਕਿਉਂ ? ਪ੍ਰਮਾਤਮਾ ਨਿਹਚਲ ਹੈ, ਨਹੀਂ ਚੱਲਦਾ ਹੈ, ਟਿੱਕਿਆ ਹੋਇਆ ਹੈ। ਸੰਸਾਰ ਚੰਚਲ ਹੈ। ਚੱਲ, ਚੱਲ, ਬਸ ਚੱਲਦਾ ਹੈ। ਚੱਲਦੇ ਹੋਏ ਸੰਸਾਰ ਵਿਚੋਂ ਚੱਲ ਚੱਲ ਕੇ ਹੀ ਕੁਝ ਲੱਭੇਗਾ। ਨਿਹਚਲ ਨਿਰੰਕਾਰ ਵਿਚ ਟਿੱਕ ਕੇ ਹੀ ਨਿਹਚਲ ਹੋ ਕੇ ਸੰਬੰਧ ਜੁੜਨਗੇ। ਇਕ ਚੋਟੀ ਦਾ ਧਨਾਢ ਮਨੁੱਖ ਕਿਉਂਕਿ ਬਹੁਤ ਦੌੜਦਾ ਹੈ ਤਾਂ ਹੀ ਇੰਨਾ ਧਨਾਢ ਹੋਇਆ ਹੈ। ਦੌੜਨਾ ਆਦਤ ਬਣ ਜਾਂਦੀ ਹੈ, ਟਿੱਕਣਾ ਭੁੱਲ ਜਾਂਦਾ ਹੈ। ਖ਼ਾਸ ਕਰਕੇ ਮਨ ਨੂੰ ਟਿਕਾਉਣਾ ਤਾਂ ਭੁੱਲ ਜਾਂਦਾ ਹੈ। ਇਸ ਆਧਾਰ ਉੱਤੇ ਈਸਾ ਨੇ ਕਹਿ ਦਿੱਤਾ ਕਿ ਮੈਂ ਨਹੀਂ ਮੰਨਦਾ ਕਿ ਚੋਟੀ ਦਾ ਧਨਾਢ ਪ੍ਰਮਾਤਮਾ ਤੱਕ ਪਹੁੰਚ ਸਕਦਾ ਹੈ।

ਬੀਜ ਤਾਂ ਕਿਸੇ ਚੀਜ਼ ਦਾ ਨਾਸ਼ ਨਹੀ ਹੁੰਦਾ। ਜਨਕ ਆਪਣੇ ਜ਼ਮਾਨੇ ਦਾ ਚੋਟੀ ਦਾ ਧਨਵਾਨ ਮਨੁੱਖ ਸੀ, ਪਰ ਭਗਵਾਨ ਕਿਸਨੂੰ ਕਹਿੰਦੇ ਹਨ, ਇਹ ਜਨਕ ਦੇ ਦਰਸ਼ਨ ਵਿਚੋਂ ਹੀ ਸਭ ਕੁਝ ਝੱਲਕਦਾ ਸੀ। ਉਸਨੂੰ ਸਮਝ ਆ ਗਈ ਸੀ ਕਿ ਪਦਾਰਥ ਤਨ ਲਈ ਹੈ, ਪ੍ਰਮਾਤਮਾ ਮਨ ਲਈ ਹੈ। ਧਨ ਸਰੀਰ ਲਈ ਹੈ, ਧਰਮ ਜ਼ਮੀਰ ਲਈ ਹੈ। ਰੋਟੀ ਤਨ ਲਈ ਹੈ, ਭਜਨ ਮਨ ਲਈ ਹੈ। ਅੱਜ ਬੈਰੂਨੀ ਜ਼ਿੰਦਗੀ ਮਨੁੱਖ ਦੀ ਤਾਂ ਬੜੀ ਜੀਅ ਉੱਠੀ ਹੈ,



ਕਿਉਂਕਿ ਧਨ ਬਹੁਤ ਹੋ ਗਿਆ ਹੈ ਪਰ ਅੰਦਰੋਂ ਬਿਲਕੁਲ ਮਰ ਚੁੱਕਿਆ ਹੈ। ਭਜਨ ਰਿਹਾ ਹੀ ਨਹੀਂ। ਮੇਰੇ ਪਾਤਿਸ਼ਾਹ ਨੇ ਕਿਹਾ ਹੈ-

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਰਹਰਾਸਿ ਸਾਹਿਬ)

ਤਨ ਦੀ ਮੌਤ ਤਾਂ ਉਦੋਂ ਹੋ ਜਾਂਦੀ ਹੈ ਜਦੋਂ ਸੁਆਸ ਰੁੱਕ ਜਾਂਦੇ ਹਨ। ਆਤਮਾ ਦੀ ਮੌਤ ਉਦੋਂ ਹੋ ਜਾਂਦੀ ਹੈ ਜਦੋਂ ਸਿਮਰਤੀ ਰੁੱਕ ਜਾਂਦੀ ਹੈ। ਮਹਾਰਾਜ ਕਹਿੰਦੇ ਹਨ ਕਿ ਹਰੀ ਨੂੰ ਭੁਲਾ ਕੇ ਤੂੰ ਗੁਣਵਾਨ ਨਹੀਂ ਹੋ ਸਕਦਾ। ਹਰੀ ਨੂੰ ਭੁੱਲ ਗਿਆ ਤਾਂ ਸੁੱਖ ਸਾਰੇ ਮਰ ਜਾਣਗੇ। ਹਰੀ ਨੂੰ ਭੁੱਲ ਗਿਆ ਤਾਂ ਗੁਣ ਤੇਰੇ ਸਾਰੇ ਗਲ ਜਾਣਗੇ।

*ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

(ਅੰਗ ੩੫੭)

ਪ੍ਰੇਮ ਅਜੋਕੀ ਦੁਨੀਆਂ ਵਿਚ ਗ਼ਾਇਬ ਹੋਇਆ ਹੈ। ਇਕੋ ਸੰਬੰਧ ਪਸ਼ੂ ਜੋੜਦੇ ਹਨ ਤੇ ਇਕੋ ਸੰਬੰਧ ਅੱਜ ਦੇ ਸਮੇਂ ਵਿਚ ਮਨੁੱਖ ਜੋੜਦੇ ਹਨ। ਕਿਹੜਾ ?

*ਅਪਨੇ ਲੋਭ ਕਉ ਕੀਨੋ ਮੀਤੁ॥*

(ਅੰਗ ੧੯੫)

ਹੇ ਪ੍ਰਭੂ ! ਆਪਣੀ ਲੋੜ ਕਰਕੇ ਤੈਨੂੰ ਮਿੱਤਰ ਬਣਾਇਆ ਹੈ, ਵਰਨਾ ਤੂੰ ਕਿਸੇ ਕੰਮ ਦਾ ਨਹੀਂ। ਕੁਝ ਲੋੜ ਕਰਕੇ ਹੀ ਸੰਬੰਧ ਬਣਾਏ ਹਨ, ਚਾਹੇ ਉਹ ਮਾਂ ਦਾ ਹੈ, ਪਿਤਾ ਦਾ ਹੈ, ਭਰਾ ਦਾ ਹੈ, ਭੈਣ ਦਾ ਹੈ। ਲੋੜਾਂ ਵਿਚ ਅੜਚਨ ਖੜੀ ਹੋ ਜਾਏ ਤਾਂ ਭੈਣ ਦੁਸ਼ਮਣ ਹੈ, ਭਰਾ ਦੁਸ਼ਮਣ ਹੈ, ਬਾਪ ਵੀ ਦੁਸ਼ਮਣ ਹੈ। ਲੋੜਾਂ ਦੀ ਪੂਰਤੀ ਉਸ ਮੰਦਿਰ ਤੋਂ ਨਹੀਂ ਹੋ ਰਹੀ, ਉਸ ਦੇਵਤੇ ਤੋਂ ਨਹੀਂ ਹੋ ਰਹੀ ਤਾਂ ਦੇਵਤਾ ਬਦਲਾਂਗੇ। ਮੰਦਿਰ ਬਦਲਾਂਗੇ, ਤੀਰਥ ਬਦਲਾਂਗੇ, ਸੰਤ ਬਦਲਾਂਗੇ, ਮਹੰਤ ਬਦਲਾਂਗੇ, ਗੁਰੂ ਬਦਲਾਂਗੇ, ਰੱਬ ਵੀ ਬਦਲਾਂਗੇ।

ਅੱਜ ਤੋਂ ਕੋਈ 25-30 ਸਾਲ ਪਹਿਲਾਂ ਸਰਦਾਰ ਖ਼ੁਸ਼ਵੰਤ ਸਿੰਘ, ਜੋ ਬਹੁਤ ਚੰਗੇ ਲਿਖਾਰੀ ਹਨ, ਇਕ ਇੰਗਲਿਸ਼ ਪੱਤ੍ਰਿਕਾ ਦੇ ਐਡੀਟਰ ਸਨ। ਉਸਦੇ ਵਿਚ ਉਹਨਾਂ ਨੇ ਇਕ ਲੇਖ ਛਾਪਿਆ ਸੀ। ਕਹਿੰਦੇ ਹਨ ਕਿ ਭਾਰਤ ਵਿਚ ਇਸ ਸਮੇਂ 84 ਬੰਦੇ ਉਹ ਹਨ ਜੋ ਆਪਣੇ ਆਪ ਨੂੰ ਪ੍ਰਮਾਤਮਾ ਕਹਿੰਦੇ ਹਨ। ਅੱਜ ਉਹਨਾਂ ਭਗਵਾਨਾਂ ਵਿਚੋਂ ਘੱਟ ਤੋਂ ਘੱਟ 40-50 ਭਗਵਾਨ ਮਰ ਗਏ ਹਨ, ਅੱਧੇ ਅਮਰੀਕਾ ਚੱਲੇ ਗਏ ਹਨ, ਅੱਧੇ ਅਜੇ ਇੱਥੇ ਹਨ। ਉਸਨੇ ਕਟਾਕਸ਼ ਕੀਤਾ ਸੀ। ਉਪਨਿਸ਼ਦ ਦੇ ਸ਼ਾਸਤਰ ਧਰਮ-ਗ੍ਰੰਥ ਇਹ ਕਹਿੰਦੇ ਹਨ ਕਿ ਪ੍ਰਮਾਤਮਾ ਤਾਂ ਇਕ ਹੈ ਤੇ ਇਹ ਕਹਿੰਦਾ ਹੈ 84 ਭਗਵਾਨਾਂ ਨੂੰ ਮੈਂ ਮਿਲ ਕੇ ਆਇਆ ਹਾਂ। ਇਹ ਮੈਂ ਕਿਵੇਂ ਫ਼ੈਸਲਾ ਕਰਾਂ ਕਿ ਕਿਹੜਾ ਭਗਵਾਨ ਹੈ ? ਭਗਵਾਨ ਸਭ ਤੋਂ ਵੱਡਾ ਹੈ ਤੇ ਜਦੋਂ ਮਨੁੱਖ ਦਾ ਹੰਕਾਰ ਵੱਧ ਜਾਏ ਤਾਂ ਫਿਰ ਪ੍ਰਮਾਤਮਾ ਨੂੰ ਪ੍ਰਮਾਤਮਾ ਮੰਨਣਾ ਬੜਾ ਔਖਾ ਹੁੰਦਾ ਹੈ ਕਿਉਂਕਿ

ਪ੍ਰਮਾਤਮਾ ਸਭ ਤੋਂ ਵੱਡਾ ਹੈ, ਪਰ ਕਹਿੰਦਾ ਹੈ ਕਿ ਮੈਂ ਹੀ ਭਗਵਾਨ ਹਾਂ।

ਹਮਾਯੂੰ ਦਾ ਲੜਕਾ ਸੀ ਜਲਾਲੁੱਦੀਨ, ਉਸਨੇ ਆਪਣਾ ਤਖ਼ੱਲਸ ਰੱਖਿਆ ਅਕਬਰ ਤੇ ਮੁਸਲਮਾਨ ਕਹਿੰਦੇ ਹਨ - ਅੱਲ੍ਹਾ ਹੂ ਅਕਬਰ। ਅੱਲ੍ਹਾ ਹੀ ਅਕਬਰ ਹੈ, ਜਲਾਲੁੱਦੀਨ ਨੇ ਕਹਿ ਦਿੱਤਾ - ਜਲਾਲੁੱਦੀਨ ਅਕਬਰ। ਜਲਾਲੁੱਦੀਨ ਹੀ ਸਭ ਤੋਂ ਵੱਡਾ ਹੈ। ਦਰਅਸਲ ਜਦੋਂ ਮਨੁੱਖ ਦਾ ਹੰਕਾਰ ਸਿਖਰ 'ਤੇ ਪਹੁੰਚ ਜਾਏ ਤਾਂ ਖ਼ੁਦਾ ਤੇ ਪ੍ਰਮਾਤਮਾ ਕੁਝ ਵੀ ਨਹੀਂ ਰਹਿ ਜਾਂਦਾ। ਕਹਿੰਦੇ ਹਨ ਕਿ ਹੰਕਾਰੀ ਮਨੁੱਖ ਕਿਸੇ ਨਾਲ ਸੰਬੰਧ ਜੋੜ ਨਹੀਂ ਸਕਦਾ, ਕਿਉਂਕਿ ਕਿਸੇ ਨੂੰ ਬਰਾਬਰੀ ਨਹੀਂ ਦਿੰਦਾ, ਹਰ ਇਕ ਨੂੰ ਨੀਵਾਂ ਸਮਝਦਾ ਹੈ। ਤੂੰ ਕੌਣ ਹੁੰਦਾ ਹੈਂ, ਕੁਝ ਵੀ ਨਹੀਂ। ਇਸ ਤਰ੍ਹਾਂ ਦਾ ਮਨੁੱਖ ਜੇ ਕਿਸੇ ਨੂੰ ਮਿੱਤਰ ਬਣਾਉਂਦਾ ਹੈ ਤਾਂ-

*ਅਪਨੇ ਲੋਭ ਕਉ ਕੀਨੋ ਮੀਤੁ॥*

(ਅੰਗ ੧੯੫)

ਦੂਜਾ ਸਨਬੰਧ ਦੇਖ ਕੇ ਕਹਿਣਾ ਪੈਂਦਾ ਹੈ ਕਿ ਇਸ ਦੇ ਅੰਦਰ ਮਨੁੱਖਤਾ ਹੈ। ਪ੍ਰੇਮ ਵਿਚ ਤਾਂ ਕੁਰਬਾਨ ਹੋਣਾ ਹੁੰਦਾ ਹੈ। ਤੇਰਾ ਹੋਣਾ ਹੀ ਕਾਫ਼ੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਦੇਖ ਕੇ, ਉਹਨਾਂ ਦੀ ਸੰਗਤ ਤੋਂ ਪ੍ਰਭਾਵਿਤ ਹੋ ਕੇ ਇਕ ਦਿਨ ਭਾਈ ਨੰਦ ਲਾਲ ਕਹਿ ਬੈਠਾ-

*ਗੁਫਤਮ ਕਿ ਜਾਨੇ ਦਿਰਹੰਦ॥*

ਐ ਮੇਰੇ ਪਾਤਿਸ਼ਾਹ ! ਤੇਰੇ ਅੱਗੇ ਧਨ ਰੱਖ ਛੱਡਦਾ ਹਾਂ, ਕਦੀ ਤੈਨੂੰ ਕਵਿਤਾ ਸੁਣਾ ਦਿੰਦਾ ਹਾਂ, ਇਹ ਸਭ ਕੁਝ ਛੋਟਾ ਲੱਗਦਾ ਹੈ। ਮੈਂ ਤਾਂ ਚਾਹੁੰਦਾ ਹਾਂ ਕਿ ਇਹ ਜਾਨ ਤੇਰੇ ਕਦਮਾਂ ਵਿਚ ਰੱਖ ਦੇਵਾਂ। ਸਤਿਗੁਰੂ ਦਾ ਵੀ ਆਪਣਾ ਅੰਦਾਜ਼ ਸੀ। ਕਹਿੰਦੇ ਹਨ ਕਿ ਨੰਦ ਲਾਲ, ਤੂੰ ਦੀਵਾਨ ਦਾ ਲੜਕਾ ਹੈਂ, ਆਪਣੇ ਸਮੇਂ ਬਹੁਤ ਵੱਡੇ ਵਪਾਰੀ ਦਾ ਲੜਕਾ ਰਿਹਾ ਹੈਂ ਤੇ ਵਪਾਰ ਖੜਾ ਹੈ ਦੇਣ ਤੇ ਲੈਣ 'ਤੇ। ਜੇ ਮੈਂ ਦੁਕਾਨ 'ਤੇ ਕੁਝ ਦੇ ਨਹੀਂ ਸਕਦਾ, ਫਿਰ ਮੈਂ ਦੁਕਾਨ ਤੋਂ ਕੁਝ ਲੈ ਵੀ ਨਹੀਂ ਸਕਦਾ। ਲੈਣਾ ਹੀ ਲੈਣਾ ਹੈ, ਦੇਣਾ ਕੁਝ ਵੀ ਨਹੀਂ। ਸੁੱਖ ਲੈਣਾ ਹੈ, ਆਰਾਮ ਲੈਣਾ ਹੈ, ਸਨਮਾਨ ਲੈਣਾ ਹੈ, ਬਦਲੇ ਵਿਚ ਦੇਣਾ ਕੁਝ ਵੀ ਨਹੀਂ, ਇਸਨੂੰ ਸ਼ੂਮਪੁਣਾ ਕਹਿੰਦੇ ਹਨ। ਦੇਣਾ ਹੀ ਦੇਣਾ ਹੈ, ਲੈਣ ਦੀ ਅੰਦਰ ਕੋਈ ਤਮੰਨਾ ਨਹੀਂ, ਇਸੇ ਨੂੰ ਦਾਨ ਕਹਿੰਦੇ ਹਨ।

ਕਵੀ ਰਹੀਮ ਅਕਬਰ ਦਾ ਘਰੇਲੂ ਮਾਮਲਿਆਂ ਦਾ ਵਜ਼ੀਰ ਸੀ ਤੇ ਬੜਾ ਦਾਨੀ ਕਰਕੇ ਪ੍ਰਸਿੱਧ ਹੋਇਆ ਸੀ। ਕਦੀ ਉਸਦੇ ਘਰ ਵਿਚੋਂ ਕੋਈ ਮਨੁੱਖ ਖ਼ਾਲੀ ਨਹੀਂ ਜਾਂਦਾ ਸੀ। ਜਦੋਂ ਘਰ-ਘਾਟ ਜਹਾਂਗੀਰ ਨੇ ਜ਼ਬਤ ਕਰ ਲਿਆ ਅਤੇ ਤਿੰਨ ਕੱਪੜਿਆਂ ਵਿਚ ਕੱਢਿਆ। ਸਭ ਕੁਝ ਜ਼ਬਤ ਕਰ ਲਿਆ ਤਰ੍ਹਾਂ ਤਰ੍ਹਾਂ ਦੇ ਇਲਜ਼ਾਮ ਲਾ ਕੇ ਤਾਂ ਜੋ ਇਸਦੀ ਹਾਲਤ ਹੋਈ, ਖ਼ੁਦ ਇਹ ਦੋਹੇ ਵਿਚ ਕਹਿੰਦਾ ਹੈ-



*ਯਾ ਰਹੀਮ ਦਰ ਦਰ ਫਿਰੇ ਮਾਂਗ ਮਦੂਕਰੀ ਖਾਏ।*
*ਯਾਰੋ ਯਾਰੀ ਛੋੜ ਦੋ ਅਬ ਰਹੀਮ ਵੋ ਨਾ ਰਹਾ।*

ਮੈਂ ਹੁਣ ਉਹ ਨਹੀਂ ਹਾਂ। ਜਿਨ੍ਹਾਂ ਨੇ ਮੇਰੇ ਨਾਲ ਲੈਣ ਦਾ ਰਿਸ਼ਤਾ ਜੋੜਿਆ ਸੀ, ਉਹ ਸਾਰੇ ਤੋੜ ਦਿਉ। ਕਿਉਂ ? ਹੁਣ ਮੈਂ ਕੋਈ ਦੇਣ ਜੋਗਾ ਨਹੀਂ। ਪੰਜ-ਸੱਤ ਸਾਧੂਆਂ ਨੇ ਕਿਤੇ ਘੇਰ ਲਿਆ ਤੇ ਆਖਿਆ, ਅਸੀਂ ਹਰਿਦੁਆਰ ਜਾਣਾ ਹੈ, ਖਰਚਾ ਚਾਹੀਦਾ ਹੈ, ਦੇ। ਉਥੇ ਕਿਤੇ ਰਹੀਮ ਸਲੋਕ ਸੁਣਾ ਬੈਠਾ। ਐ ਮੇਰੇ ਮਿੱਤਰੋ, ਹੁਣ ਮਿੱਤਰਤਾ ਛੱਡ ਦਿਉ, ਮੈਂ ਕੁਝ ਦੇਣ ਜੋਗਾ ਨਹੀਂ। ਪਤਾ ਹੈ ਉਹਨਾਂ ਸਾਧੂਆਂ ਨੇ ਕੀ ਕਿਹਾ, ਕਹਿੰਦੇ ਹਨ, ਜਦੋਂ ਦਰਿਆ ਦਾ ਪਾਣੀ ਸੁੱਕ ਜਾਏ ਤਾਂ ਲੋਕੀਂ ਖੂਹ ਕੱਢ ਕੇ ਪਾਣੀ ਕੱਢਦੇ ਹਨ। ਇਕ ਅੰਗੂਠੀ ਪਹਿਨੀ ਹੋਈ ਸੀ, ਕਹਿੰਦਾ ਹੈ, ਹਾਂ ਖੂਹ ਵਿਚ ਇੰਨਾ ਪਾਣੀ ਹੈ। ਇਸ ਤਰ੍ਹਾਂ ਦਾ ਇਹ ਮਨੁੱਖ ਸੀ। ਪਰ ਇਕ ਸੰਤ ਨੇ ਕਿਤੇ ਪੁੱਛ ਲਿਆ ਕਿ ਜਦੋਂ ਦੇਣ ਵਾਲੇ ਦਾ ਹੱਥ ਉੱਚਾ ਹੁੰਦਾ ਹੈ ਤਾਂ ਉਸ ਦੀਆਂ ਨਿਗਾਹਾਂ ਵੀ ਉੱਚੀਆਂ ਹੋਣੀਆਂ ਚਾਹੀਦੀਆਂ ਹਨ, ਤੂੰ ਸਿਰ ਨੀਵਾਂ ਕਰਕੇ ਕਿਉਂ ਦਿੰਦਾ ਹੁੰਦਾ ਹੈਂ ? ਰਹੀਮ ਕਹਿੰਦਾ ਹੈ-

*ਸਾਈਂ ਸਭ ਕੋ ਦੇਤ ਹੈ ਪੋਖਤ ਹੈ ਦਿਨ ਰੈਨ।*
*ਪਰ ਲੋਗ ਨਾਮ ਮੇਰੋ ਕਹੈ ਜਾ ਤੇ ਨੀਚੇ ਨੈਨ।*

ਦਿੰਦਾ ਤਾਂ ਸਭ ਨੂੰ ਰੱਬ ਹੈ ਤੇ ਰੱਬ ਮੈਨੂੰ ਮਾਣ ਦੇ ਦਿੰਦਾ ਹੈ, ਮੇਰੇ ਹੱਥਾਂ ਦੀ ਵਰਤੋਂ ਕਰ ਲੈਂਦਾ ਹੈ। ਭੁਲੇਖੇ ਵਿਚ ਲੋਕੀਂ ਮੈਨੂੰ ਦਾਨੀ ਕਹਿ ਦਿੰਦੇ ਹਨ। ਸ਼ਰਮ ਦੇ ਮਾਰੇ ਮੇਰੀਆਂ ਨਜ਼ਰਾਂ ਝੁੱਕ ਜਾਂਦੀਆਂ ਹਨ। ਇਹ ਇਸ ਤਰ੍ਹਾਂ ਦਾ ਮਨੁੱਖ ਸੀ।

ਅਕਬਰ ਨੇ ਇਕ ਦਿਨ ਕਿਤੇ ਬੀਰਬਲ ਨੂੰ ਪੁੱਛ ਲਿਆ ਕਿ ਉਪਨਿਸ਼ਦਾਂ ਵਿਚ ਇਹ ਭਾਰਤ ਦੇ ਅਵਤਾਰੀ ਰਿਸ਼ੀ ਮੁਨੀ ਪ੍ਰੇਮ ਦੀ ਬੜੀ ਗੱਲ ਕਰਦੇ ਹਨ, ਇਹ ਕੀ ਬਲਾਅ ਹੁੰਦੀ ਹੈ ? ਬੀਰਬਲ ਕਹਿੰਦਾ ਹੈ - ਪ੍ਰੇਮ ਮਨ ਦੀ ਅਵਸਥਾ ਹੈ ਅਤੇ ਇਸਨੂੰ ਰਿਸ਼ੀਆਂ-ਮੁਨੀਆਂ ਨੇ ਅਕੱਥ ਮੰਨਿਆ ਹੈ। ਇਕ ਪ੍ਰਮਾਤਮਾ ਅਕੱਥ ਹੈ ਅਤੇ ਉਸਦਾ ਕੋਈ ਪ੍ਰਤੱਕਸ਼ ਪ੍ਰਮਾਣ ਨਹੀਂ। ਇਕ ਪ੍ਰੇਮ ਵੀ ਅਕੱਥ ਹੈ, ਉਸਦਾ ਕੋਈ ਪ੍ਰਤੱਕਸ਼ ਪ੍ਰਮਾਣ ਨਹੀਂ। ਪਰ ਅਕਬਰ ਆਖ਼ਿਰ ਅਕਬਰ ਸੀ, ਕਹਿੰਦਾ ਹੈ, ਫਿਰ ਇਹ ਕਲਪਨਾ ਹੈ। ਹੁਣ ਬੀਰਬਲ ਬੋਲਿਆ - ਪ੍ਰਤੱਖਸ਼ ਪ੍ਰਮਾਣ ਤਾਂ ਨਹੀਂ, ਪਰ ਫਿਰ ਵੀ ਮੈਨੂੰ ਕਿਤੇ ਕੁਝ ਅਜਿਹਾ ਦਿਖਾਈ ਦਿੱਤਾ ਤਾਂ ਉਸ ਰਾਹੀਂ ਮੈਂ ਤੁਹਾਨੂੰ ਪ੍ਰੇਮ ਬਾਰੇ ਕੁਝ ਕਹਿ ਸਕਾਂ, ਉਦੋਂ ਹੀ ਕਹਾਂਗਾ, ਹੁਣ ਮੇਰੇ ਕੋਲ ਕੁਝ ਨਹੀਂ।

ਇਕ ਦਿਨ ਸ਼ਿਕਾਰ ਖੇਡਣ ਗਏ ਸ਼ਾਮ ਪੈ ਗਈ, ਪਰ ਕੋਈ ਸ਼ਿਕਾਰ ਹੱਥ ਨਹੀਂ ਆਇਆ। ਦੋਨੋਂ ਵਾਪਿਸ ਆ ਰਹੇ ਹਨ ਤੇ ਨਾਲ ਪਿੱਛੇ 10-15 ਅਹਿਲਕਾਰ ਹਨ। ਦੂਰ ਅਕਬਰ ਦੀ ਨਿਗਾਹ ਗਈ ਤੇ ਦੇਖਿਆ ਕਿ ਦੋ ਹਿਰਨ ਜ਼ਮੀਨ 'ਤੇ ਲੇਟੇ ਹੋਏ ਹਨ। ਅਕਬਰ ਕਹਿੰਦਾ ਹੈ ਕਿ ਮੈਂ ਸੁੱਤਾ ਹੋਇਆ ਤਾਂ ਕਿਸੇ ਦੁਸ਼ਮਣ ਨੂੰ ਵੀ ਨਹੀਂ ਮਾਰਦਾ। ਜਦੋਂ ਖੜੇ

ਹੋਣਗੇ, ਫਿਰ ਮਾਰਾਂਗਾ। ਨੇੜੇ ਆ ਗਏ। ਅਕਬਰ ਕਹਿੰਦਾ ਹੈ ਕਿ ਹਿਰਨ ਬੜਾ ਚੌਕੰਨਾ ਜਾਨਵਰ ਹੈ ਤੇ ਡਰਪੋਕ ਵੀ ਬੜਾ ਹੈ। ਘੋੜੇ ਦੀ ਆਹਟ ਪਾ ਕੇ ਇਸਨੂੰ ਦੌੜਨਾ ਚਾਹੀਦਾ ਸੀ, ਇਹ ਖੜਾ ਨਹੀਂ ਹੋਇਆ। ਇੰਝ ਲੱਗਦਾ ਹੈ ਬੀਰਬਲ, ਜਿਵੇਂ ਕੋਈ ਮੁਰਦਾ ਹੋਵੇ। ਕੋਲ ਪਹੁੰਚ ਕੇ ਗੱਲ ਸਪੱਸ਼ਟ ਹੋ ਗਈ। ਦੋਵੇਂ ਮੁਰਦਾ ਸਨ। ਹੁਣ ਅਕਬਰ ਨੇ ਬੀਰਬਲ 'ਤੇ ਪ੍ਰਸ਼ਨ ਕੀਤਾ, ਕਵੀਆਂ ਨੇ ਉਸਨੂੰ ਆਪਣੇ ਢੰਗ ਨਾਲ ਕਲਮਬੰਦ ਕੀਤਾ ਹੈ-

*ਸ਼ਿਕਾਰੀ ਨਾ ਦੇਖਾ ਹਮ ਨੇ ਕਹੀਂ ਨਾ ਲਾਗੋ ਬਾਨ।*
*ਬੀਰਬਲ ਸ਼ੰਕਾ ਭਈ ਕਿਉਂ ਇਨ ਤਿਆਗੇ ਪ੍ਰਾਨ।*

ਮੈਂ ਕੋਈ ਸ਼ਿਕਾਰੀ ਨਹੀਂ ਦੇਖਦਾ ਪਿਆ, ਇਹਨਾਂ ਦੇ ਸਰੀਰ ਉੱਤੇ ਕੋਈ ਜ਼ਖ਼ਮ ਵੀ ਨਹੀਂ ਹੈ, ਫਿਰ ਇਹ ਦੋਵੇਂ ਕਿਉਂ ਮਰ ਗਏ ? ਉਹਨਾਂ ਦੇ ਕੋਲ ਇਕ ਮਿੱਟੀ ਦਾ ਬਰਤਨ ਟੁੱਟਿਆ ਪਿਆ ਸੀ। ਉਸਦੇ ਵਿਚ ਥੋੜਾ ਜਿਹਾ ਪਾਣੀ ਸੀ। ਉਸਨੂੰ ਬੀਰਬਲ ਦੇਖਦਾ ਹੈ, ਅਕਬਰ ਨੂੰ ਦੇਖਦਾ ਹੈ ਅਤੇ ਅਕਬਰ ਨੂੰ ਮੁਖ਼ਾਤਬ ਹੋ ਕੇ ਸਮਝਾਉਂਦਾ ਹੈ ਕਿ ਪ੍ਰੇਮ ਦੀ ਗੱਲ ਮੈਂ ਕਰ ਸਕਦਾ ਹਾਂ। ਪ੍ਰੇਮ ਕੀ ਹੁੰਦਾ ਹੈ। ਅਕਬਰ ਹੈਰਾਨ ਹੋਇਆ ? ਕਹਿੰਦਾ ਹੈ ਤੁਸੀਂ ਮੇਰੇ ਕੋਲੋਂ ਪੁੱਛਿਆ ਹੈ ਕਿ ਦੋਨੋਂ ਕਿਉਂ ਮਰੇ ? ਕਹਿੰਦਾ ਹੈ-

*ਜਲ ਥੋਰਾ ਤ੍ਰਿਖਾ ਘਣੀ।*

ਪਾਣੀ ਬਹੁਤ ਥੋੜਾ ਸੀ, ਦੋਨਾਂ ਹਿਰਨਾਂ ਨੂੰ ਪਿਆਸ ਬਹੁਤ ਲੱਗੀ ਸੀ।

*ਜਲ ਥੋਰਾ ਤ੍ਰਿਖਾ ਘਣੀ ਪ੍ਰੀਤ ਮਹਾਂ ਬਲਵਾਨ।*
*ਤੂੰ ਪੀ ਤੂੰ ਪੀ ਇਮ ਕਹੈ ਇਸ ਬਿਧ ਤਿਆਗੇ ਪ੍ਰਾਨ।*

ਇਕ ਨੇ ਕਿਹਾ ਤੂੰ ਪੀ ਲੈ ਬੱਚ ਜਾਏਂਗਾ। ਦੂਜਾ ਕਹਿੰਦਾ ਹੈ ਤੂੰ ਪੀ ਲੈ ਬੱਚ ਜਾਏਂਗਾ। ਪੀਤਾ ਇਕ ਨੇ ਵੀ ਨਹੀਂ ਤੇ ਇਕ ਦੂਜੇ ਉਤੋਂ ਕੁਰਬਾਨ ਹੋ ਗਏ। ਜਹਾਂ ਪਨਾਹ ! ਇਸਨੂੰ ਪ੍ਰੇਮ ਕਹਿੰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਅੱਗੇ ਬੇਨਤੀ ਕੀਤੀ, ਮੇਰੇ ਪਾਤਿਸ਼ਾਹ ! ਜਾਨ ਦੇਣ ਨੂੰ ਮੇਰਾ ਜੀਅ ਕਰਦਾ ਹੈ। ਪਰ ਤੂੰ ਕੁਝ ਲੈਣਾ ਵੀ ਚਾਹੇਂਗਾ। ਮਨੁੱਖ ਦਾ ਹਿਰਦਾ ਅਮੰਗ ਹੁੰਦਾ ਨਹੀਂ। ਭਾਈ ਸਾਹਿਬ ਨੇ ਕਿਹਾ, ਹਾਂ। ਕੀ ? ਤੂੰ ਇਕ ਮੇਹਰ ਦੀ ਨਿਗਾਹ ਮੇਰੇ 'ਤੇ ਕਰ ਦੇ, ਮੈਂ ਇਹ ਜਾਨ ਤੇਰੇ ਕਦਮਾਂ ਵਿਚ ਰੱਖ ਦੇਵਾਂਗਾ। ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਕਹਿੰਦੇ ਹਨ ਕਿ ਨੰਦ ਲਾਲ, ਕਿਤੇ ਇਹ ਨਾ ਸਮਝ ਲਈਂ ਕਿ ਤੇਰੀ ਜਾਨ ਦੇ ਬਦਲੇ ਭਗਵਾਨ ਮਿਲ ਜਾਂਦਾ ਹੈ। ਜੇਕਰ ਤੇਰੀ ਜਾਨ ਦੇ ਬਦਲੇ ਪ੍ਰਮਾਤਮਾ ਮਿਲ ਜਾਂਦਾ ਹੈ ਤਾਂ ਤੇਰੀ ਜਾਨ ਪ੍ਰਮਾਤਮਾ ਦੀ ਕੀਮਤ ਹੈ, ਤੇਰੀ ਜਾਨ ਨਾਲੋਂ ਪ੍ਰਮਾਤਮਾ ਵੱਡਾ ਨਹੀਂ ਹੈ। ਜਾਨ ਕੁਝ ਵੀ ਨਹੀਂ ਹੁੰਦੀ। ਇਕ ਦੂਜੇ ਤੋਂ ਕੁਰਬਾਨ ਹੋਣਾ, ਤੇਰਾ ਹੋਣਾ ਚੰਗਾ ਲੱਗਦਾ ਹੈ, ਇਹ ਪ੍ਰੇਮ ਹੈ। ਮਨੁੱਖ ਦੇ ਅੰਦਰ ਮਨੁੱਖਤਾ ਦਾ ਜਨਮ ਹੁੰਦਾ ਹੈ। ਫਿਰ ਕੋਈ ਇਹ ਵੀ ਪ੍ਰਸ਼ਨ ਕਰ ਸਕਦਾ ਹੈ ਕਿ ਸਾਰਿਆਂ ਨੂੰ ਕਿਵੇਂ ਪ੍ਰੇਮ ਕਰੀਏ ? ਸਾਰਿਆਂ ਨੂੰ ਕਿਵੇਂ ਮਿੱਤਰ ਬਣਾਈਏ ? ਕਿਸੇ ਨਾਲ ਤਾਂ ਛੱਲ ਕਪਟ



ਕਰਨਾ ਪਵੇਗਾ। ਮਹਾਰਾਜ ਕਹਿੰਦੇ ਹਨ ਕਿ ਨਹੀਂ, ਸਾਰਿਆਂ ਨੂੰ ਮਿੱਤਰ ਬਣਾ। ਗੁਰੂ ਨਾਨਕ ਸਾਹਿਬ ਢੰਗ ਦੱਸਦੇ ਹਨ-

*ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥*

(ਅੰਗ ੯੫੭)

ਇਕ ਨੂੰ ਸੱਜਣ ਬਣਾ ਲੈ। ਸਾਰੇ ਸੱਜਣ ਹਨ ਤੇ ਇਕ ਨਾਲ ਰਿਸ਼ਤਾ ਤੋੜਿਆ ਹੋਇਆ ਹੈ। ਉਮੀਦ ਨਹੀਂ ਕਿ ਕਿਸੇ ਨਾਲ ਰਿਸ਼ਤਾ ਜੋੜ ਸਕੇਂਗਾ। ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਨ। ਸੰਸਾਰ 'ਤੇ ਆਇਆ ਸਾਡਾ ਸਫ਼ਲ ਹੋਵੇ।

ਮਨੁੱਖ ਸਬੰਧਾਂ ਵਿਚ ਜੀਉਂਦਾ ਹੈ, ਸਬੰਧਾਂ ਤੋਂ ਬਿਨਾਂ ਉਹ ਨਹੀਂ ਜੀਅ ਸਕਦਾ। ਮਾਣ ਵੀ ਕਰਦਾ ਹੈ ਕਿ ਉਹ ਮੇਰਾ ਸਨਬੰਧੀ ਹੈ, ਉਹ ਮੇਰਾ ਸਨਬੰਧੀ ਹੈ। ਫਿਰ ਦਾਰਸ਼ਨਿਕ ਅਜਿਹਾ ਕਹਿੰਦੇ ਹਨ ਕਿ ਮਨੁੱਖ ਇਸ ਤੋਂ ਹੀ ਪਹਿਚਾਣਿਆ ਜਾਂਦਾ ਹੈ ਕਿ ਇਸਦੇ ਸਨਬੰਧ ਬਣਾਉਣ ਦਾ ਆਧਾਰ ਕੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕਹਿੰਦੀ ਹੈ ਕਿ ਸਨਬੰਧ ਜੋੜਨ ਦੇ ਚਾਰ ਹੀ ਤਰੀਕੇ ਹਨ। ਉਹ ਚਾਹੇ ਕੋਈ ਮਨੁੱਖਾਂ ਨਾਲ ਜੋੜੇ ਤੇ ਚਾਹੇ ਰੱਬ ਨਾਲ ਕੋਈ ਜੋੜੇ। ਚਾਹੇ ਮਾਂ-ਬਾਪ ਨਾਲ ਜੋੜੇ, ਚਾਹੇ ਭਰਾ-ਭੈਣ, ਪਤਨੀ ਜਾਂ ਪਤੀ ਨਾਲ ਜੋੜੇ। ਜੋੜਨ ਦਾ ਜੋ ਆਧਾਰ ਹੈ, ਉਹ ਚਾਰ ਪ੍ਰਕਾਰ ਦਾ ਹੈ।

ਸੰਸਾਰ ਵਿਚ ਜੋ ਬਹੁਤਾ ਸਨਬੰਧ ਜੋੜਿਆ ਜਾਂਦਾ ਹੈ, ਉਸਦੀ ਆਧਾਰਸ਼ਿਲਾ ਲੋਭ ਹੈ। ਇਹ ਮੇਰੇ ਕੰਮ ਆ ਸਕਦਾ ਹੈ, ਇਹ ਮੇਰੀਆਂ ਲੋੜਾਂ ਦੀ ਪੂਰਤੀ ਕਰ ਸਕਦਾ ਹੈ। ਇਸ ਕਰਕੇ ਮੈਨੂੰ ਪਿਆਰਾ ਲੱਗਦਾ ਹੈ ਤੇ ਮੈਂ ਸਨਬੰਧ ਜੋੜਿਆ ਹੈ, ਉਂਝ ਕੋਈ ਮਤਲਬ ਨਹੀਂ। ਲੈਣ ਦਾ ਸਨਬੰਧ, ਲੋਭ ਦਾ ਸਨਬੰਧ, ਸੁਆਰਥ-ਪੂਰਤੀ ਦਾ ਸਨਬੰਧ ਪਸ਼ੂ ਵੀ ਜੋੜਦੇ ਹਨ। ਮਨੁੱਖ ਵੀ ਜ਼ਿਆਦਾਤਰ ਲੋਭ ਦੇ ਸਨਬੰਧ ਜੋੜਦਾ ਹੈ। ਲੋਭ ਦਾ ਮਤਲਬ ਮੈਂ ਕੁਝ ਲੈਣਾ ਹੈ। ਇਹ ਸਨਬੰਧ ਮਾਂ ਨਾਲ ਜੋੜਿਆ ਜਾ ਸਕਦਾ ਹੈ, ਪਿਤਾ ਨਾਲ, ਭੈਣ-ਭਾਰਾ ਨਾਲ, ਪਤਨੀ ਨਾਲ, ਪਤੀ ਨਾਲ। ਲੋੜਾਂ ਦੀ ਪੂਰਤੀ ਨਾ ਕੀਤੀ ਤਾਂ ਮਾਂ-ਬਾਪ ਦੇ ਰਿਸ਼ਤੇ ਟੁੱਟਣਗੇ। ਸੰਸਾਰ ਦੀ ਇਹ ਸਾਰੀ ਪ੍ਰੀਤ ਲੋਭ ਆਸ਼ਰਤ ਖੜੀ ਹੈ। ਬਹੁਤੇ ਸਨਬੰਧ ਲੈਣ ਦੇ ਸਨਬੰਧ ਹਨ ਅਤੇ ਜਿਸ ਦਿਨ ਲੈਣਾ ਪੂਰਾ ਨਾ ਹੋ ਸਕਿਆ, ਦਰਾਰ ਪੈ ਜਾਏਗੀ ਜਾਂ ਸੰਬੰਧ ਟੁੱਟ ਜਾਣਗੇ। ਦੂਜਾ, ਇਹ ਮੈਨੂੰ ਵੈਸੇ ਹੀ ਪਿਆਰਾ ਲੱਗਦਾ ਹੈ, ਇਸਦਾ ਹੋਣਾ ਹੀ ਕਾਫ਼ੀ ਹੈ, ਇਸ ਦੇ ਕੋਲ ਬੈਠਣ ਨਾਲ ਹੀ ਮਨ ਨੂੰ ਸ਼ਾਂਤੀ ਮਿਲਦੀ ਹੈ। ਬਿਨਾਂ ਕਿਸੇ ਕਾਰਨ ਤੋਂ ਸਨਬੰਧ ਜੋੜਿਆ ਹੈ, ਇਸਨੂੰ ਪ੍ਰੇਮ ਕਹਿੰਦੇ ਹਨ। ਪ੍ਰੇਮ ਵਿਚ ਕੁਝ ਲੈਣਾ ਨਹੀਂ ਹੁੰਦਾ ਬਲਕਿ ਸੱਦਕੇ ਹੋਣਾ ਹੁੰਦਾ ਹੈ। ਲੈਣਾ ਹੈ ਤਾਂ ਫਿਰ ਲੋਭ ਦਾ ਰਿਸ਼ਤਾ ਹੈ। ਲੋਭ ਦੇ ਰਿਸ਼ਤੇ ਵਿਚ ਪਕਿਆਈ ਨਹੀਂ ਹੋ ਸਕਦੀ। ਅੱਜ ਲੋਭ ਦੀ ਪੂਰਤੀ ਹੋਈ ਹੈ, ਕੱਲ ਨਾ ਹੋਈ, ਸਨਬੰਧ ਟੁੱਟੇਗਾ। ਪ੍ਰੇਮ ਦਾ ਸਨਬੰਧ ਪੁਖ਼ਤਾ ਹੁੰਦਾ ਹੈ ਅਤੇ ਪ੍ਰੇਮ ਨੂੰ ਅਮਰ ਵੀ ਕਿਹਾ ਗਿਆ ਹੈ। ਪ੍ਰੇਮ ਦਾ ਸਨਬੰਧ ਮਨੁੱਖ ਮਾਂ ਨਾਲ ਜੋੜ ਸਕਦਾ

ਹੈ, ਪਿਤਾ ਨਾਲ ਜੋੜ ਸਕਦਾ ਹੈ, ਪਤਨੀ ਨਾਲ ਜੋੜ ਸਕਦਾ ਹੈ, ਪਤੀ ਨਾਲ ਜੋੜ ਸਕਦਾ ਹੈ, ਇਥੋਂ ਤੱਕ ਕਿ ਪ੍ਰਮਾਤਮਾ ਨਾਲ ਵੀ ਜੋੜ ਸਕਦਾ ਹੈ। ਲੋਭ ਦਾ ਸਨਬੰਧ ਵੀ ਮਨੁੱਖ ਪ੍ਰਮਾਤਮਾ ਨਾਲ ਜੋੜ ਸਕਦਾ ਹੈ। ਸਤਿਗੁਰੂ ਖ਼ੁਦ ਕਹਿ ਰਹੇ ਹਨ ਕਿ ਜੋੜਿਆ ਹੈ ਤੇਰੇ ਨਾਲ ਸਨਬੰਧ-

*ਅਪਨੇ ਲੋਭ ਕਉ ਕੀਨੋ ਮੀਤੁ॥*

(ਅੰਗ ੧੯੫)

ਅਸੀਂ ਲੋੜਾਂ ਲਈ ਤੈਨੂੰ ਮਿੱਤਰ ਬਣਾਇਆ ਹੈ। ਸਾਡੀਆਂ ਕੁਝ ਕਾਮਨਾਵਾਂ ਹਨ। ਪ੍ਰੇਮ ਵਿਚ ਲੈਣਾ ਨਹੀਂ ਹੁੰਦਾ, ਕੋਈ ਵਾਸ਼ਨਾ ਨਹੀਂ ਹੁੰਦੀ। ਇਹ ਸਨਬੰਧ ਮਨੁੱਖ ਨੂੰ ਤ੍ਰਿਪਤ ਕਰ ਦਿੰਦਾ ਹੈ।

*ਜਿਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*

(ਅੰਗ ੧੩੫)

ਲੋਭ ਦਾ ਸਨਬੰਧ ਭੁੱਖ ਬਣਾਈ ਰੱਖਦਾ ਹੈ। ਲੈਣਾ ਰੋਜ਼-ਰੋਜ਼ ਵੱਧਦਾ ਹੈ, ਲੋਭ ਰੋਜ਼ ਰੋਜ਼ ਵੱਧਦਾ ਹੈ। ਅੱਜ ਇਸਨੇ ਇੰਨਾ ਦਿੱਤਾ ਹੈ, ਕੱਲ ਇਸ ਤੋਂ ਜ਼ਿਆਦਾ ਦੇਵੇਗਾ। ਅੱਜ ਇਸਨੇ ਇੰਨਾ ਸਨਮਾਨ ਦਿੱਤਾ ਹੈ, ਕੱਲ ਇਸ ਤੋਂ ਜ਼ਿਆਦਾ ਦੇਵੇਗਾ।

ਔਰੰਗਜ਼ੇਬ ਦੀ ਚਹੇਤੀ ਲੜਕੀ ਜ਼ੇਬੁਲ ਨਿਸਾ, ਜਿਵੇਂ ਹਰਨਾਖਸ਼ ਦੇ ਘਰ ਪ੍ਰਹਿਲਾਦ ਹੋ ਗਿਆ ਸੀ ਇਵੇਂ ਔਰੰਗਜ਼ੇਬ ਦੇ ਘਰ ਜ਼ੇਬੁਲ ਨਿਸਾ। ਕਲਰੀ ਧਰਤੀ ਵਿਚ ਕਮਲ ਦਾ ਫੁੱਲ। ਜ਼ੇਬੁਲ ਨਿਸਾ ਫ਼ਕੀਰਾਨਾ ਤਬੀਅਤ ਦੀ ਮਾਲਕ, ਇਬਾਦਤ ਗੁਜ਼ਾਰ, 40 ਸਾਲ ਦੀ ਹੋ ਗਈ ਸੀ। ਔਰੰਗਜ਼ੇਬ ਨੇ ਆਪਣੇ ਭਰਾ-ਭਤੀਜੇ ਮਾਰ ਦਿੱਤੇ ਸਨ, ਪਿਉ ਨੂੰ ਕੈਦ ਕੀਤਾ ਸੀ, ਭੈਣ ਨੂੰ ਵੀ ਕੈਦ ਕੀਤਾ ਸੀ। ਲੜਕੀ ਦੀ ਸ਼ਾਦੀ ਇਸ ਲਈ ਨਹੀਂ ਕੀਤੀ ਕਿਤੇ ਦਾਮਾਦ ਮੇਰੇ ਕੋਲੋਂ ਤਖ਼ਤ ਨਾ ਖੋਹ ਲਵੇ। 40 ਸਾਲ ਦੀ ਇਹ ਬੱਚੀ ਹੋ ਗਈ ਸੀ। ਜ਼ੇਬੁਲ ਨਿਸਾ ਨੇ ਵੀ ਦੇਖਿਆ ਕਿ ਪਿਉ ਨੇ ਮੇਰਾ ਘਰ ਤਾਂ ਨਹੀਂ ਵਸਾਉਣਾ, ਮੈਂ ਆਪਣੇ ਘਰ ਵਿਚ ਖ਼ੁਦਾ ਨੂੰ ਵਸਾਵਾਂ, ਉਹ ਬੰਦਗੀ ਕਰਨ ਲੱਗ ਪਈ।

ਬੰਦਗੀ ਦੀ ਸਿਖਰਤਾ ਮਨੁੱਖ ਨੂੰ ਸੰਗੀਤਕਾਰ ਜਾਂ ਕਵੀ ਜ਼ਰੂਰ ਬਣਾ ਦਿੰਦੀ ਹੈ। ਜਿਵੇਂ ਹਿਰਦੇ ਨੂੰ ਪ੍ਰਮਾਤਮਾ ਛੂੰਹਦਾ ਹੈ, ਫਿਰ ਪ੍ਰਮਾਤਮਾ ਉਸਦੇ ਅੰਦਰੋਂ ਪ੍ਰਗਟ ਹੁੰਦਾ ਹੈ। ਜਿਵੇਂ ਖਾਧੀ ਹੋਈ ਰੋਟੀ ਸਰੀਰ ਵਿਚ ਖ਼ੂਨ ਹੋ ਕੇ ਪ੍ਰਗਟ ਹੁੰਦੀ ਹੈ, ਇਵੇਂ ਜੱਪਿਆ ਹੋਇਆ ਨਾਮ ਜਦੋਂ ਮਨ ਦੀ ਗਹਿਰਾਈ ਵਿਚ ਪਹੁੰਚਦਾ ਹੈ ਤਾਂ ਅੰਦਰੋਂ ਪ੍ਰਮਾਤਮਾ ਦੇ ਗੀਤ ਨਿਕਲਦੇ ਹਨ, ਅੰਦਰੋਂ ਰੱਬੀ ਸੰਗੀਤ ਨਿਕਲਦਾ ਹੈ। ਰਵਿਦਾਸ ਦੇ ਬੋਲ ਭਾਗਵਤ ਗੀਤਾ ਹੈ। ਕਬੀਰ ਦੇ ਬੋਲ ਭਾਗਵਤ ਗੀਤਾ ਹੈ, ਭਗਵਾਨ ਦੇ ਗੀਤ। ਸਦਨਾ ਤੇ ਫ਼ਰੀਦ ਦੇ ਬੋਲ ਭਾਗਵਤ ਗੀਤਾ ਹੈ। ਹਰ ਸੰਤ ਦੇ ਬੋਲ, ਅਵਤਾਰੀ ਪੁਰਸ਼ ਦੇ ਬੋਲ ਭਗਵਾਨ ਦੇ ਗੀਤ ਹਨ। ਇਹ ਗੀਤ ਸੰਗੀਤ



ਕਿਤੋਂ ਸਿੱਖੇ ਹੋਏ ਨਹੀਂ ਹੁੰਦੇ। ਪ੍ਰਮਾਤਮਾ ਜਦੋਂ ਹਿਰਦੇ ਵਿਚ ਬਿਰਾਜਮਾਨ ਹੋ ਜਾਂਦਾ ਹੈ, ਉਹੀ ਗੀਤ ਬਣ ਕੇ, ਉਹੀ ਸੰਗੀਤ ਬਣ ਕੇ ਬਾਹਰ ਪ੍ਰਗਟ ਹੁੰਦਾ ਹੈ। ਇਹ ਭਗਤਾਂ ਦੇ ਅਨੁਭਵ ਵਿਚ ਆਇਆ ਹੈ। ਅਜਿਹੀ ਕਵਿਤਾ ਕਦੀ ਪੁਰਾਣੀ ਨਹੀਂ ਹੁੰਦੀ। ਅਜਿਹਾ ਸੰਗੀਤ ਕਦੀ ਪੁਰਾਣਾ ਨਹੀਂ ਹੁੰਦਾ, ਕਿਉਂਕਿ ਆਤਮਾ ਦੀ ਗਹਿਰਾਈ ਵਿਚੋਂ ਨਿਕਲਦਾ ਹੈ।

ਜ਼ੇਬੁਲ ਨਿਸਾ ਦੇ ਅੰਦਰੋਂ ਕਵਿਤਾ ਜਨਮ ਲੈਣ ਲੱਗ ਪਈ। ਮੌਸਮੇ ਫ਼ਿਜ਼ਾਂ ਸੀ, ਪੱਤਝੜ ਦੀ ਰੁੱਤ। ਸ਼ਾਹੀ ਬਾਗ਼ ਲਾਹੌਰ ਦਾ ਪੱਤਝੜ ਦੀ ਰੁੱਤ ਕਰਕੇ ਉਜੜਿਆ ਹੋਇਆ ਲੱਗਦਾ ਸੀ। ਉਸ ਬਗ਼ੀਚੇ ਵਿਚ ਘੁੰਮ ਰਹੀ ਸੀ, ਜਿੱਥੇ ਗੁਲਾਬ ਦੇ ਹੀ ਬੂਟੇ ਹਨ। ਪਰ ਹੁਣ ਗੁਲਾਬ ਵੀ ਕੋਈ ਨਹੀਂ, ਪੱਤੇ ਵੀ ਕੋਈ ਨਹੀਂ, ਗੁਲਾਬ ਦੇ ਬੂਟਿਆਂ 'ਤੇ ਸਿਰਫ਼ ਕੰਡੇ ਹੀ ਕੰਡੇ ਸਨ। ਬੂਟੇ ਦੇ ਉੱਤੇ ਇਕ ਬੁਲਬੁਲ ਬੈਠੀ ਹੈ, ਨਗ਼ਮੇ ਅਲਾਪ ਰਹੀ ਹੈ। ਹਰ ਸੰਤ, ਹਰ ਭਗਤ ਕੋਲ ਸੰਗੀਤਕਾਰ ਦਾ ਹਿਰਦਾ ਹੁੰਦਾ ਹੈ। ਕਵੀ, ਸੰਗੀਤਕਾਰ ਬਾਹਰੋਂ ਸੰਗੀਤ ਸਿਖਦੇ ਹਨ ਤੇ ਆਪਣੇ ਹਿਰਦੇ ਤੱਕ ਲੈ ਜਾਂਦੇ ਹਨ। ਰੱਬ ਦੇ ਪਿਆਰੇ ਦੇ ਹਿਰਦੇ ਵਿਚ ਜਦੋਂ ਪ੍ਰਭੂ ਬੈਠ ਜਾਂਦੇ ਹਨ ਤਾਂ ਹਿਰਦੇ ਦੀ ਗਹਿਰਾਈ ਵਿਚੋਂ ਸੰਗੀਤ ਨਿਕਲਦਾ ਹੈ। ਕਵੀਆਂ ਕੋਲ ਜੋ ਕਵਿਤਾ ਹੁੰਦੀ ਹੈ, ਇਹ ਬਾਹਰੋਂ ਇਕੱਠਾ ਕੀਤਾ ਗਿਆ ਹਵੱਸ ਦਾ ਪਾਣੀ ਹੁੰਦਾ ਹੈ। ਸੰਤਾਂ ਕੋਲ ਜੋ ਕਵਿਤਾ ਹੁੰਦੀ ਹੈ ਜਿਵੇਂ ਪਹਾੜਾਂ ਦਾ ਸੀਨਾ ਚੀਰ ਕੇ ਝਰਨਾ ਨਿਕਲ ਪੈਂਦਾ ਹੈ, ਇਸ ਤਰ੍ਹਾਂ ਭਗਤਾਂ ਦੇ ਹਿਰਦੇ ਵਿਚੋਂ ਕਵਿਤਾ ਨਿਕਲਦੀ ਹੈ, ਸੰਗੀਤ ਨਿਕਲਦਾ ਹੈ। ਬੁਲਬੁਲ ਨੂੰ ਦੇਖ ਕੇ, ਜੋ ਤਰਾਨੇ ਗਾ ਰਹੀ ਸੀ, ਨਗ਼ਮੇ ਅਲਾਪ ਰਹੀ ਸੀ ਤੇ ਜ਼ੇਬੁਲ ਨਿਸਾ ਦੇਖਦੀ ਹੈ ਬੂਟੇ ਉੱਤੇ ਕੰਡਿਆਂ ਨੂੰ, ਪੱਤਾ ਤਾਂ ਇਕ ਵੀ ਨਹੀਂ। ਮੈਂ ਤਾਂ ਸੁਣਿਆ ਹੈ ਫੁੱਲਾਂ ਨੂੰ ਦੇਖਕੇ ਬੁਲਬੁਲ ਗਾਉਂਦੀ ਹੈ, ਪਰ ਮੈਂ ਤਾਂ ਦੇਖ ਰਹੀ ਹਾਂ ਇਹ ਤਾਂ ਕੰਡਿਆਂ 'ਤੇ ਬੈਠੀ ਗਾ ਰਹੀ ਹੈ।

*ਸ਼ੌਕੇ ਬੁਲਬੁਲ ਕਮ ਨਾ ਕਰਦਮ ਗਰ ਨਵਦ ਗੁਲ ਅਸ ਚਮਨ।*

ਚਮਨ ਵਿਚ ਫੁੱਲ ਤਾਂ ਕੋਈ ਨਹੀਂ, ਪੱਤਝੜ ਦੀ ਰੁੱਤ ਹੈ, ਪਰ ਉਸੇ ਚਮਨ ਵਿਚ ਬੁਲਬੁਲ ਕੋਲ ਸੰਗੀਤ ਤਾਂ ਹੈ, ਗੀਤ ਤਾਂ ਹੈ, ਨਿਰਤ ਤਾਂ ਹੈ। ਜ਼ੇਬੁਲ ਨਿਸਾ ਪੁੱਛ ਬੈਠੀ ਫੁੱਲ ਤਾਂ ਹੈ ਨਹੀਂ, ਕੰਡੇ ਹੀ ਕੰਡੇ ਹਨ, ਹੁਣ ਤੂੰ ਗੀਤ ਅਲਾਪ ਰਹੀ ਹੈਂ, ਕਿਉਂ ? ਤੇਰਾ ਪਿਆਰ ਤਾਂ ਫੁੱਲਾਂ ਨਾਲ ਹੈ, ਤੇਰਾ ਪਿਆਰ ਕੰਡਿਆਂ ਨਾਲ ਥੋੜਾ ਹੈ।

*ਹੁਸਨ ਬੇਬੁਨਿਆਦ ਅਸਤ ਇਸ਼ਕ ਬੇਬੁਨਿਆਦ ਨੇਸਤ।*

ਬੁਲਬੁਲ ਨੇ ਕਿਹਾ - ਐ ਜ਼ੇਬੁਲ ਨਿਸਾ ! ਰੂਪ-ਰੰਗ ਨਾਸ਼ਵੰਤ ਹੁੰਦਾ ਹੈ ਪਰ ਪ੍ਰੇਮ ਨਾਸ਼ਵੰਤ ਨਹੀਂ ਹੁੰਦਾ। ਪਹਿਲਾਂ ਮੈਂ ਫੁੱਲ ਨੂੰ ਦੇਖਕੇ ਗਾਉਂਦੀ ਸੀ, ਹੁਣ ਮੈਂ ਫੁੱਲਾਂ ਦੀ ਯਾਦ ਵਿਚ ਨਗ਼ਮੇ ਅਲਾਪਦੀ ਹਾਂ। ਪ੍ਰੀਤ ਅਮਰ ਹੈ। ਪ੍ਰੇਮ ਅਮਰ ਹੈ, ਇਸ ਤਰ੍ਹਾਂ ਜਿਵੇਂ ਪ੍ਰਮਾਤਮਾ ਅਮਰ ਹੁੰਦਾ ਹੈ। ਪ੍ਰਮਾਤਮਾ ਤ੍ਰਿਪਤ ਹੈ, ਉਸਦੇ ਅੰਦਰ ਕੋਈ ਭੁੱਖ ਹੈ। ਪ੍ਰੇਮ ਮਨੁੱਖ ਨੂੰ ਤ੍ਰਿਪਤ ਕਰ ਦਿੰਦਾ ਹੈ।

## ਜਿਨ੍ਹੀ ਚਾਖਿਆ ਪ੍ਰੇਮ ਰਸੁ

ਜਦੋਂ ਮੈਨੂੰ ਕੋਈ ਕਹਿੰਦਾ ਹੈ ਕਿ ਫਲਾਨਾ ਬੜਾ ਪ੍ਰੇਮੀ ਹੈ, ਯਕੀਨ ਜਾਣੋ, ਮੈਂ ਹੈਰਾਨ ਹੋ ਜਾਂਦਾ ਹਾਂ ਕਿ ਇਸ ਮਾਸੂਮ ਮਨੁੱਖ ਨੂੰ ਪ੍ਰੇਮ ਦਾ ਨਹੀਂ ਪਤਾ। ਇਹ ਨੇਮੀ ਹੋਵੇਗਾ, ਪ੍ਰੇਮੀ ਨਹੀਂ। ਇਹ ਕਰਮ-ਕਾਂਡੀ ਹੋਵੇਗਾ, ਪ੍ਰੇਮੀ ਨਹੀਂ। ਚਾਰ ਪਾਠ ਸੁਖਮਨੀ ਸਾਹਿਬ ਦੇ ਰੋਜ਼ ਕਰਦਾ ਹੈ। ਨੇਮੀ ਹੋਵੇਗਾ, ਪ੍ਰੇਮੀ ਨਹੀਂ। ਪ੍ਰੇਮੀ ਤਾਂ ਮੈਂ ਦੇਖੇ ਹਨ, ਇਕੋ ਹੀ ਧਰਤੀ 'ਤੇ ਰੁਕੇ ਰਹਿੰਦੇ ਹਨ। ਪ੍ਰੇਮ ਦੇ ਵਿਚ ਬਰਾਬਰੀ ਹੋ ਜਾਂਦੀ ਹੈ। ਜਿੱਥੇ ਵੱਡਾ ਛੋਟਾ ਹੋਵੇ, ਸਮਝ ਲੈਣਾ ਇਹ ਸੰਬੰਧ ਮੋਹ ਦੇ ਹੋਣਗੇ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਖ਼ਾਲਸੇ ਨਾਲ ਬੜਾ ਪਿਆਰ ਸੀ। ਵਿਸਾਖੀ ਵਾਲੇ ਦਿਨ ਅੰਮ੍ਰਿਤ ਛਕਾਇਆ। ਫਿਰ ਖ਼ਿਆਲ ਆਇਆ, ਮੈਂ ਛਕਾਉਣ ਵਾਲਾ, ਇਹ ਛੱਕਣ ਵਾਲੇ। ਛਕਾਉਣ ਦੇ ਨਾਤੇ ਮੈਂ ਗੁਰੂ ਤੇ ਛੱਕਣ ਦੇ ਨਾਤੇ ਇਹ ਚੇਲੇ। ਦੇਣ ਦੇ ਨਾਤੇ ਮੈਂ ਦਾਤਾ ਤੇ ਲੈਣ ਦੇ ਨਾਤੇ ਇਹ ਭਿਖਾਰੀ। ਇਹ ਸਤਿਗੁਰੂ ਨੂੰ ਭਾਇਆ ਨਹੀਂ। ਨਹੀਂ, ਬਰਾਬਰੀ ਕਰਨੀ ਹੈ। ਅੰਮ੍ਰਿਤ ਦੇ ਰੂਪ ਹਨ। ਕੋਈ ਅੰਮ੍ਰਿਤ ਛੱਕਣ ਦੀ ਲੋੜ ਨਹੀਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ। ਹੁਣ ਪੰਜਾਂ ਦੇ ਅੱਗੇ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਮੰਗਦੇ ਹਨ ਕਿ ਜਿਵੇਂ ਤੁਸੀਂ ਛੱਕਿਆ ਹੈ, ਹੁਣ ਮੈਨੂੰ ਵੀ ਛਕਾਉ। ਕਿਉਂ ? ਛੱਕਣ ਦੇ ਨਾਤੇ ਤੁਸੀਂ ਚੇਲੇ ਸੀ ਤੇ ਮੈਂ ਗੁਰੂ ਸੀ। ਹੁਣ ਤੁਸੀਂ ਗੁਰੂ ਬਣ ਜਾਉ, ਮੈਂ ਚੇਲਾ ਬਣ ਜਾਵਾਂ ਤੇ ਬਰਾਬਰੀ ਹੋ ਜਾਏ।

*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਪ੍ਰੇਮ ਵਿਚ ਛੋਟਾ-ਵੱਡਾ ਨਹੀਂ ਰਹਿੰਦਾ। ਇਹ ਸਨਬੰਧ ਮਨੁੱਖ ਦੇ ਅੰਦਰ ਸੱਚੀ ਇਨਸਾਨੀਅਤ ਨੂੰ ਜਨਮ ਦਿੰਦਾ ਹੈ। ਬਾਕੀ ਮਨੁੱਖ ਦਿਖਾਈ ਦਿੰਦੇ ਹਨ, ਮਨੁੱਖਾਂ ਦੀ ਤਰ੍ਹਾਂ ਨਹੀਂ ਜੀਉਂਦੇ, ਪਸ਼ੂਆਂ ਦੀ ਤਰ੍ਹਾਂ ਜੀਉਂਦੇ ਹਨ। ਟੁੱਕਰ ਅਗਲਾ ਪਾਈ ਗਿਆ ਤਾਂ ਪਿਆਰ ਬਣਿਆ ਹੋਇਆ ਹੈ ਤੇ ਜਿਸ ਦਿਨ ਟੁੱਕਰ ਪਾਉਣਾ ਛੱਡ ਦਿੱਤਾ, ਫਿਰ ਸਨਬੰਧ ਕੋਈ ਨਹੀਂ। ਇਹ ਮਨੁੱਖ ਨੂੰ ਪਸ਼ੂ ਬਣਾਈ ਰੱਖਦਾ ਹੈ।

ਤੀਜਾ ਸਨਬੰਧ ਹੈ ਸ਼ਰਧਾ। ਹੇ ਗੁਰੂ ! ਤੂੰ ਕਿੰਨੀ ਵੀ ਬਰਾਬਰੀ ਦੇਵੇਂ, ਫਿਰ ਵੀ ਤੂੰ ਮਹਾਨ ਹੈਂ, ਮੈਂ ਤੁੱਛ ਹਾਂ। ਤੂੰ ਕਿੰਨਾ ਵੀ ਮਾਣ-ਤਾਣ ਬਖ਼ਸ਼ੇਂ, ਫਿਰ ਵੀ ਤੂੰ ਦਾਤਾ ਹੀ ਹੈਂ, ਮੈਂ ਕੁਝ ਵੀ ਨਹੀਂ। ਕਹਿੰਦੇ ਹਨ, ਜਿਵੇਂ ਜਿਵੇਂ ਮਨੁੱਖ ਰੱਬੀ ਚਿੰਤਨ ਕਰਦਾ ਹੈ, ਉਸਨੂੰ ਮਹਿਸੂਸ ਹੁੰਦਾ ਜਾਂਦਾ ਹੈ। ਕੀ ? ਮੈਂ ਕੁਝ ਵੀ ਨਹੀਂ। ਇਕ ਦਿਨ ਹੁੰਦਾ ਕੀ ਹੈ ? ਸਭ ਕੁਝ ਉਹ ਹੋ ਜਾਂਦਾ ਹੈ। ਦੂਜਾ ਤਬਕਾ ਉਹ ਹੈ ਜੋ ਕਹਿੰਦਾ ਹੈ ਮੈਂ ਸਭ ਕੁਝ ਹਾਂ। ਜੋ ਅਜਿਹਾ ਕਹਿੰਦਾ ਹੈ ਮੈਂ ਸਭ ਕੁਝ ਹਾਂ, ਇਕ ਦਿਨ ਖ਼ਾਕ ਹੋ ਜਾਂਦਾ ਹੈ ਅਤੇ ਜੋ ਕਹਿੰਦਾ ਹੈ ਕਿ ਮੈਂ ਕੁਝ ਵੀ ਨਹੀਂ, ਮੈਂ ਕੁਝ ਵੀ ਨਹੀਂ, ਯਕੀਨ ਜਾਣੋ, ਇਕ ਦਿਨ ਪ੍ਰਮਾਤਮਾ ਹੀ ਹੋ ਜਾਂਦਾ ਹੈ। ਬੀਜ ਮਿੱਟ ਕੇ ਬ੍ਰਿੱਛ ਹੋ ਜਾਂਦਾ ਹੈ। ਨਾ ਕੁਝ ਹੋ ਕੇ ਸੇਵਾ ਇਸ ਕਰਕੇ ਸੀ ਕਿ ਇਸਦੇ ਅੰਦਰ



ਗ਼ਰੂਰ ਨਾ ਪੈਦਾ ਹੋਵੇ। ਸੇਵਾ ਨੂੰ ਸਤਿਗੁਰੂ ਨੇ ਬੜੀ ਮਹਾਨਤਾ ਦਿੱਤੀ ਹੈ।

ਇਸ ਹੰਕਾਰ ਨੂੰ ਮਿਟਾਉਣ ਲਈ ਮਹਾਤਮਾ ਬੁੱਧ ਨੇ ਦੂਜਾ ਰਸਤਾ ਅਪਣਾਇਆ, ਭਿਖਸ਼ੂ ਬਣਾਇਆ। ਭਿਖਾਰੀ ਕੋਲ ਕਿਹੜੀ ਗੱਲ ਦਾ ਹੰਕਾਰ ਹੈ। ਇਹ ਤਰੀਕਾ ਗੁਰੂ ਨਾਨਕ ਨੂੰ ਚੰਗਾ ਨਹੀਂ ਲੱਗਾ। ਹਰ ਅਵਤਾਰੀ ਪੁਰਸ਼ ਆਪਣੇ ਸਮੇਂ ਦੀ ਲੋੜ ਨੂੰ ਪੂਰਾ ਕਰਦੇ ਹਨ। ਮਹਾਤਮਾ ਬੁੱਧ ਦਾ ਧਰਮ ਵਿਅਕਤੀਗਤ ਧਰਮ ਹੈ, ਸਮੂਹਿਕ ਧਰਮ ਨਹੀਂ ਹੋ ਸਕਦਾ। ਜੇਕਰ ਸਾਰੇ ਭਿਖਸ਼ੂ ਬਣ ਜਾਣ ਤਾਂ ਦੇਵੇਗਾ ਕੌਣ ? ਸਾਰੇ ਗ੍ਰਹਿਸਤ ਦਾ ਤਿਆਗ ਕਰ ਦੇਣ ਤਾਂ 200 ਸਾਲ ਬਾਅਦ ਇਹ ਜ਼ਮੀਨ ਮਨੁੱਖਤਾ ਤੋਂ ਖ਼ਾਲੀ ਹੋ ਜਾਏਗੀ। ਮਹਾਤਮਾ ਬੁੱਧ ਦਾ ਧਰਮ ਮਹਾਤਮਾ ਬੁੱਧ ਲਈ ਹੈ। ਮਹਾਤਮਾ ਬੁੱਧ ਦੇ ਨਕਸ਼ੇ ਕਦਮ 'ਤੇ ਚੱਲਣ ਵਾਲਿਆਂ ਲਈ ਹੈ, ਸਾਰੀ ਦੁਨੀਆਂ ਦਾ ਨਹੀਂ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਡੀ ਝੋਲੀ ਵਿਚ ਉਹ ਧਰਮ ਪਾਇਆ ਹੈ ਜੋ ਸਾਰਿਆਂ ਦਾ ਹੈ ਅਤੇ ਪ੍ਰਕਿਰਤੀ ਚਾਹੁੰਦੀ ਹੈ, ਪ੍ਰਮਾਤਮਾ ਚਾਹੁੰਦਾ ਹੈ। ਸ਼ਰਧਾਲੂ ਕਹਿੰਦਾ ਹੈ ਕਿ ਮੈਂ ਕੁਝ ਵੀ ਨਹੀਂ, ਤੂੰ ਸਭ ਕੁਝ ਹੈਂ। ਤੂੰ ਕਿੰਨਾ ਵੀ ਮੇਰੇ ਨਾਲ ਪਿਆਰ ਕਰੇਂ, ਇਹ ਤੇਰੀ ਰਹਿਮਤ ਹੈ, ਮੇਰੀ ਇਸ ਤਰ੍ਹਾਂ ਦੀ ਕੋਈ ਯੋਗਤਾ ਨਹੀਂ। ਮੇਰੇ ਕੋਲ ਤੇਰੇ ਗੁਣ ਹਨ, ਇਹ ਮੇਰੀ ਮਿਹਨਤ ਨਹੀਂ, ਤੇਰੀ ਰਹਿਮਤ ਹੈ। ਮੇਰੇ ਕੋਲ ਰੱਸ ਹੈ, ਇਹ ਮੇਰਾ ਪਰਿਆਸ ਨਹੀਂ ਹੈ, ਤੇਰਾ ਪ੍ਰਸਾਦਿ ਹੈ। ਮੈਂ ਕੁਝ ਵੀ ਨਹੀਂ। ਮਨੁੱਖ ਕੁਝ ਹੈ, ਜਿਨ੍ਹਾਂ ਜਿਨ੍ਹਾਂ ਕਾਰਨਾਂ ਕਰਕੇ ਮਨੁੱਖ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ। ਭਾਈ ਗੁਰਦਾਸ ਜੀ ਦਾ ਇਕ ਸਵੱਯਾ ਚੇਤੇ ਆਇਆ ਹੈ। ਉਹ ਕਹਿੰਦੇ ਹਨ ਕਿ ਮੇਰੇ ਕੋਲ ਇਹ ਵੀ ਨਹੀਂ, ਇਹ ਵੀ ਨਹੀਂ, ਇਹ ਵੀ ਨਹੀਂ। ਮੈਂ ਹਾਂ ਕੁਝ, ਉਸਦੇ ਕੋਲ ਕੁਝ ਹੋਵੇਗਾ ਜਿਸ ਕਰਕੇ ਆਪਣੀ ਹੋਂਦ ਨੂੰ ਪ੍ਰਗਟ ਕਰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ- ਰੂਪ ਹੀਨ, ਜਵਾਨੀ ਦਾ, ਜੋਬਨ ਦਾ ਬੜਾ ਪ੍ਰਬਲ ਹੰਕਾਰ ਹੁੰਦਾ ਹੈ-

*ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ*
*ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ॥*

ਕੋਈ ਮੇਰੇ ਕੋਲ ਰੂਪ ਨਹੀਂ ਕਿ ਮੈਂ ਆਖਾਂ ਮੈਂ ਵੀ ਕੁਝ ਹਾਂ। ਮੇਰੀ ਕੁਲ ਵੀ ਉੱਚੀ ਨਹੀਂ, ਕੋਈ ਗੁਣ ਵੀ ਨਹੀਂ। ਕੋਈ ਮਾਣ-ਵਡਿਆਈ ਵੀ ਨਹੀਂ। ਮੇਰੀ ਕੋਈ ਕਿਸਮਤ ਵੀ ਚੰਗੀ ਨਹੀਂ। ਸੂਝ ਤੇ ਸਮਝ ਵੀ ਕੋਈ ਨਹੀਂ। ਦੂਜੀ ਪੰਗਤੀ ਵਿਚ ਕਹਿੰਦੇ ਹਨ -

*ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ*
*ਬੁਧਿ ਬਲ ਹੀਨ ਸੂਧੇ ਹਸਤ ਨਾ ਪਾਵ ਰੀ॥*

ਪ੍ਰਭੂ ਤੈਨੂੰ ਦੇਖ ਸਕਾਂ, ਅੱਖਾਂ ਵੀ ਨਹੀਂ। ਤੈਨੂੰ ਸੁਣ ਸਕਾਂ, ਮੇਰੇ ਕੋਲ ਕੰਨ ਵੀ ਨਹੀਂ। ਤੇਰਾ ਦਾਮਨ ਫੜ ਸਕਾਂ, ਮੇਰੇ ਹੱਥ ਵੀ ਟੁੰਡੇ ਹਨ। ਤੇਰੇ ਦਰ ਤੱਕ ਪਹੁੰਚ ਸਕਾਂ, ਮੇਰੇ ਪੈਰ ਵੀ ਟੁੱਟੇ ਹੋਏ ਹਨ। ਮਨੁੱਖ ਦੇਖ ਨਾ ਸਕੇ, ਸੁਣ ਨਾ ਸਕੇ, ਬੋਲ ਨਾ ਸਕੇ, ਚੱਲ ਨਾ ਸਕੇ,

ਕੁਝ ਕਰ ਨਾ ਸਕੇ, ਫਿਰ ਪੱਥਰ ਤੇ ਮਨੁੱਖ ਵਿਚ ਕੀ ਫ਼ਰਕ ਹੈ।

ਕਹਿੰਦੇ ਹਨ ਮਹਾਤਮਾ ਬੁੱਧ ਦਾ ਹੀ ਚੇਲਾ ਸੀ ਜਿਸਨੇ ਚੀਨ ਵਿਚ ਬੋਧ ਧਰਮ ਫੈਲਾਇਆ, ਕਿਉਂਕਿ ਚੀਨ ਦਾ ਬਾਦਸ਼ਾਹ ਵਿਧਿਸ਼ਟ ਹੋ ਗਿਆ ਸੀ। ਇਕ ਦਿਨ ਪਹਾੜ ਦੀ ਤਲਹੱਟੀ 'ਤੇ ਬੈਠਾ ਜਿਥੇ ਪੱਥਰਾਂ ਦਾ ਢੇਰ ਸੀ, ਉਹਨਾਂ ਨੂੰ ਮੁਖ਼ਾਤਬ ਕਰਕੇ ਰੱਬੀ ਗਿਆਨ ਦੀਆਂ ਗੱਲਾਂ ਸੁਣਾ ਰਿਹਾ ਸੀ। ਰਾਜਾ ਲੰਘਿਆ ਘੋੜੇ 'ਤੇ। ਸ਼ਾਇਦ ਉਸਦਾ ਕੌਤਕ ਸੀ। ਉਹ ਉਧਰੋਂ ਲੰਘਦਾ ਸੀ ਸੈਰ ਸਪਾਟੇ ਲਈ, ਪਰ ਦੇਖਕੇ ਦੰਗ ਰਹਿ ਗਿਆ ਕਿ ਜਿਸਨੂੰ ਅਸੀਂ ਸੰਤ ਕਹਿੰਦੇ ਹਾਂ, ਇਹ ਤਾਂ ਪਾਗ਼ਲ ਲੱਗਦਾ ਹੈ, ਪੱਥਰਾਂ ਨਾਲ ਗੱਲਾਂ ਕਰਦਾ ਪਿਆ ਹੈ। ਇੰਨੀਆਂ ਗਿਆਨ ਦੀਆਂ ਗੱਲਾਂ ਪੱਥਰਾਂ ਨੂੰ ਸੁਣਾ ਰਿਹਾ ਹੈ। ਰਾਜਾ ਘੋੜੇ ਤੋਂ ਉਤਰਿਆ ਤੇ ਸੁਣਦਾ ਰਿਹਾ। ਸੁਣਦਾ ਰਿਹਾ, ਰਹਿ ਨਾ ਸਕਿਆ ਤੇ ਉਸਨੇ ਕਹਿ ਦਿੱਤਾ - ਸੰਤ ਜੀ, ਇਹ ਤੇ ਪੱਥਰ ਹਨ। ਕਥਾ ਕਰਨੀ ਹੈ ਤਾਂ ਮਨੁੱਖਾਂ ਨੂੰ ਸੁਣਾਉ। ਮੰਦਰ ਦੇ ਵਿਚ ਸਤਿਸੰਗੀਆਂ ਨੂੰ ਸੁਣਾਉ। ਪਤਾ ਹੈ ਭਿਖਸ਼ੂ ਨੇ ਕੀ ਆਖਿਆ ? ਮੈਂ ਉਹਨਾਂ ਸਤਿਸੰਗੀਆਂ ਮਨੁੱਖਾਂ ਤੇ ਇਹਨਾਂ ਪੱਥਰਾਂ ਦੇ ਵਿਚ ਕੋਈ ਫ਼ਰਕ ਨਹੀਂ ਸਮਝਦਾ। ਮੇਰੀ ਕਥਾ ਦੇ ਨਾਲ ਨਾ ਇਹ ਪੱਥਰ ਬਦਲਦੇ ਹਨ ਤੇ ਨਾ ਉਹ ਮਨੁੱਖ ਬਦਲਦੇ ਹਨ। ਮੈਂ ਆਪਣਾ ਸ਼ੌਕ ਪੂਰਾ ਕਰ ਲੈਂਦਾ ਹਾਂ, ਚਾਹੇ ਪੱਥਰਾਂ ਨੂੰ ਸੁਣਾ ਦਿੱਤਾ, ਚਾਹੇ ਮਨੁੱਖਾਂ ਨੂੰ। ਫਿਰ ਉਸ ਨੇ ਇਥੋਂ ਤੱਕ ਕਹਿ ਦਿੱਤਾ ਕਿ ਮੰਦਰਾਂ ਵਿਚ ਬਹੁਤ ਸਾਰੀ ਭੀੜ ਇਕੱਠ ਨੂੰ ਦੇਖ ਕੇ ਖ਼ਿਆਲ ਆ ਜਾਂਦਾ ਹੈ ਕਿ ਇਤਨੇ ਪੱਥਰ ਪਏ ਹਨ, ਇਤਨੇ ਪੱਥਰ ਬੈਠੇ ਹੋਏ ਹਨ। ਨਾ ਪ੍ਰਭੂ ਦਿਖਾਈ ਦੇਂਦਾ ਹੈ, ਨਾ ਸੁਣਾਈ ਦੇਂਦਾ ਹੈ। ਨਾ ਇਹਨਾਂ ਦੇ ਬੋਲ ਪ੍ਰਭੂ ਤੱਕ ਪਹੁੰਚਦੇ ਹਨ। ਨਾ ਪ੍ਰਭੂ ਨੂੰ ਕਦੀ ਸਪਰਸ਼ ਕੀਤਾ ਹੈ। ਨਾ ਕਦੀ ਰੱਸ ਮਾਣਿਆ ਹੈ। ਨਾ ਖੇੜਾ ਤੇ ਖ਼ੁਸ਼ੀ, ਗੱਲ ਬਿਲਕੁਲ ਸਹੀ ਢੰਗ ਦੀ ਹੈ-

*ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ*
*ਬੁਧਿ ਬਲ ਹੀਨ ਸੂਧੇ ਹਸਤ ਨ ਬਾਵਰੀ॥*

ਤੀਸਰੀ ਪੰਗਤੀ ਵਿਚ ਕਹਿੰਦੇ ਹਨ-

*ਪ੍ਰੀਤਿ ਹੀਨ, ਰੀਤਿ ਹੀਨ, ਭਾਇ ਭੈ ਪ੍ਰਤੀਤ ਹੀਨ*
*ਚਿਤ ਹੀਨ ਬਿਤ ਹੀਨ ਸਹਜ ਸੁਭਾਵ ਰੀ॥*

ਅੰਦਰ ਪਿਆਰ ਵੀ ਕੋਈ ਵੀ ਨਹੀਂ, ਪਿਆਰ ਦੀ ਰੀਤੀ ਵੀ ਕੋਈ ਨਹੀਂ, ਵਿਸ਼ਵਾਸ ਵੀ ਨਹੀਂ, ਭਰੋਸਾ ਵੀ ਨਹੀਂ, ਪੂਜਾ ਕਰ ਰਹੇ ਹਾਂ। ਜਿਸ ਦੀ ਕਰ ਰਹੇ ਹਾਂ, ਉਸ 'ਤੇ ਭਰੋਸਾ ਕੋਈ ਨਹੀਂ। ਬਚਨ ਸੁਣ ਰਹੇ ਹਾਂ। ਜਿਸ ਪ੍ਰਭੂ ਦੇ, ਜਿਸ ਗੁਰੂ ਦੇ ਸੁਣ ਰਹੇ ਹਾਂ, ਉਸ 'ਤੇ ਭਰੋਸਾ ਕੋਈ ਨਹੀਂ। ਕੀਰਤਨ ਸੁਣ ਰਹੇ ਹਾਂ, ਕੀਰਤਨ ਕਰ ਰਹੇ ਹਾਂ, ਜਿਸ ਦਾ ਉਸ 'ਤੇ ਭਰੋਸਾ ਕੋਈ ਨਹੀਂ। ਭਰੋਸਾ ਬਣ ਸਕੇ, ਇਸ ਕਰਕੇ ਕਥਾ ਸੁਣਦੇ ਹਾਂ ਕਿ ਬਣ ਜਾਏ ਭਰੋਸਾ, ਨਹੀਂ ਹੁੰਦਾ। ਨਾ ਕੀਰਤਨ ਕਰਨ ਵਾਲਿਆਂ ਦਾ ਭਰੋਸਾ ਹੁੰਦਾ ਹੈ, ਨਾ ਸੁਣਨ ਵਾਲਿਆਂ ਦਾ



ਭਰੋਸਾ ਹੁੰਦਾ ਹੈ।

*ਅੰਗ ਅੰਗ ਹੀਨ, ਦੀਨਾਧੀਨ ਪਰਾਚੀਨ ਲਗਿ,*
*ਚਰਨ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ॥*

ਅੰਗ ਅੰਗ ਟੁੱਟੇ ਹੋਏ ਨੇ, ਨਾ ਹੱਥ, ਨਾ ਪੈਰ, ਨਾ ਕੰਨ, ਨਾ ਜ਼ਬਾਨ। ਮਨੁੱਖ ਦੇ ਕੋਲ ਕੰਨ ਹੋਣਗੇ ਤਾਂ ਪੁੱਤਰ ਨੂੰ ਸੁਣ ਸਕਦੇ ਹਨ। ਮਿੱਤਰ ਨੂੰ ਸੁਣ ਸਕਦੇ ਹਨ। ਪਤਨੀ ਨੂੰ ਸੁਣ ਸਕਦੇ ਹਨ। ਮਨੁੱਖ ਦੇ ਕੋਲ ਉਹ ਕੰਨ ਹੀ ਨਹੀਂ ਕਿ ਗੁਰੂ ਨੂੰ ਉਹ ਸੁਣ ਸਕਣ। ਸਾਡੇ ਵਿਚੋਂ ਜਿਸ ਕਿਸੇ ਦੇ ਬੋਲ ਰਾਜ ਦਰਬਾਰ ਵਿਚ ਪਹੁੰਚਦੇ ਹਨ, ਅਸੀਂ ਕਹਿੰਦੇ ਹਾਂ ਬੜਾ ਵੱਡਾ ਬੰਦਾ ਹੈ। ਇਹਦੇ ਬੋਲ ਤਾਂ ਰਾਜ ਘਰਾਣੇ ਵਿਚ ਵੀ ਸੁਣੇ ਜਾਂਦੇ ਹਨ। ਇਹਦੇ ਬੋਲ ਰਾਜ ਦਰਬਾਰ ਵਿਚ ਵੀ ਚੱਲਦੇ ਹਨ। ਉਹ ਵੀ ਮੰਨਦਾ ਹੈ, ਪਰ ਦੁਨੀਆਂ ਵਿਚ ਕਦੀ ਕਦਾਈਂ ਕੁਝ ਇਸ ਤਰ੍ਹਾਂ ਦੇ ਮਨੁੱਖ ਹੁੰਦੇ ਹਨ, ਜਿਸ ਦੇ ਬੋਲ ਪ੍ਰਮਾਤਮਾ ਦੇ ਦਰਬਾਰ ਤੱਕ ਚੱਲਦੇ ਹਨ।

*ਜਾ ਕਾ ਕਹਿਆ ਦਰਗਹ ਚਲੈ॥*

(ਅੰਗ ੧੮੬)

ਜਿਸ ਦਾ ਬੋਲਿਆ ਹੋਇਆ ਬੋਲ ਵੀ ਦਰਗਹ ਵਿਚ ਚੱਲਦਾ ਹੈ। ਪ੍ਰਮਾਤਮਾ ਵੀ ਨਹੀਂ ਮੋੜਦਾ। ਪ੍ਰਮਾਤਮਾ ਵੀ ਸੁਣਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਇਕ ਬੋਲ ਸੁਣ ਲਉ। ਸਤਿਗੁਰੂ ਕਹਿੰਦੇ ਹਨ-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

ਐਹ ਮੇਰੇ ਕਰਤਾਰ ! ਕੰਨ ਇਧਰ ਕਰ। ਐਵੇਂ ਨਹੀਂ ਮੈਂ ਅਰਜ਼ ਕਰਨੀ। ਮੇਰੇ ਕੰਨ ਵਿਚ ਕਿਉਂ ਸੁਣਾਉਣਾ ਚਾਹੁੰਦਾ ਹੈਂ ? ਇਹ ਅਰਜ਼ੋਈ ਮੈਨੂੰ ਕਿਉਂ ਸੁਣਾਉਣਾ ਚਾਹੁੰਦਾ ਹੈਂ ? ਤਾਂ ਸਾਹਿਬ ਕਹਿੰਦੇ ਹਨ-

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥*

(ਅੰਗ ੭੨੧)

ਤੂੰ ਹੱਕਾ ਹੈਂ, ਤੂੰ ਸੱਚਾ ਹੈਂ, ਕਬੀਰ ਕਹਿੰਦੇ ਹਨ ਕਿ ਤੂੰ ਵੱਡਾ ਹੈਂ, ਪੁਰਾਣਾ ਹੈਂ, ਆਦੀ ਹੈਂ, ਫਿਰ ਤੂੰ ਬਖ਼ਸ਼ਿੰਦ ਹੈਂ।

*ਬੇਐਬ ਪਰਵਦਗਾਰ॥*

ਫਿਰ ਤੇਰੇ ਵਿਚ ਐਬ ਕੋਈ ਨਹੀਂ, ਤੂੰ ਬੇਦਾਗ਼ ਹੈਂ, ਪਾਵਨ ਹੈਂ, ਪਵਿੱਤਰ ਹੈਂ। ਇਸ ਵਾਸਤੇ ਤੈਨੂੰ ਅਰਜ਼ੋਈ ਕਰਨੀ ਹੈ, ਹੋਰ ਕਿਸੇ ਨੂੰ ਨਹੀਂ। ਇਸ ਕਰਕੇ ਤੇਰੇ ਕੰਨਾਂ ਵਿਚ ਆਪਣੇ ਬੋਲ ਪਾਉਣੇ ਹਨ, ਹੋਰ ਕਿਸੇ ਪਾਸ ਨਹੀਂ। ਜਿਵੇਂ-ਜਿਵੇਂ ਕੋਈ ਦਿਲ ਦੀ ਗਹਿਰਾਈ ਵਿਚ ਭਰੋਸੇ ਨਾਲ ਪ੍ਰਭੂ ਦਾ ਚਿੰਤਨ ਕਰਦਾ ਹੈ, ਮਿੱਟਣਾ ਸ਼ੁਰੂ ਹੁੰਦਾ ਹੈ। ਉਹਨੂੰ ਮਹਿਸੂਸ ਹੁੰਦਾ ਹੈ

ਅਤੇ ਕਹਿੰਦਾ ਵੀ ਜਾਂਦਾ ਹੈ ਕਿ ਮੈਂ ਕੁਛ ਵੀ ਨਹੀਂ, ਮੈਂ ਕੁਛ ਵੀ ਨਹੀਂ। ਇਹ ਜਿਹੜੇ ਆਮ ਲੋਕ ਕਹਿੰਦੇ ਹਨ, ਯਕੀਨ ਜਾਣੋ ਉਹਨਾਂ ਦਾ ਕਹਿਣਾ ਵੀ ਸਵਾਏ ਹੰਕਾਰ ਤੋਂ ਹੋਰ ਕੁਛ ਵੀ ਨਹੀਂ। ਸਾਨੂੰ ਦਾਸਨ-ਦਾਸ, ਦਾਸਨ-ਦਾਸ ਕਹਿੰਦੇ ਹਨ, ਅਸੀਂ ਤਾਂ ਚਰਨਾਂ ਦੀ ਧੂੜ ਹਾਂ। ਅਤੇ ਥੋੜੀ ਜਿਹੜੀ ਮਾਣ ਵਡਿਆਈ ਦੀ ਪਵਨ ਚੱਲ ਪਵੇ ਤਾਂ ਇਹ ਚਰਨਾਂ ਦੀ ਧੂੜ ਸਿਧੀ ਸਿਰ ਦੇ ਉੱਤੇ ਹੀ ਆ ਜਾਂਦੀ ਹੈ। ਹੱਥ ਜੋੜ ਕੇ ਦਾਸਨ-ਦਾਸ ਕਹਿਣਾ, ਪਰ ਵਿਵਹਾਰ ਵਿਚ, ਆਚਾਰ ਵਿਚ ਦਾਸਨ-ਦਾਸ ਪ੍ਰਗਟ ਹੋਣਾ, ਇਹ ਗੱਲ ਕੁਝ ਹੋਰ ਹੈ। ਇਕ ਦੂਸਰਾ ਨੁਕਤਾ ਮੈਂ ਹੋਰ ਕਿਹਾ, ਪ੍ਰਮਾਤਮਾ ਦੇ ਮਾਰਗ 'ਤੇ ਚੱਲ ਕੇ, ਅਗਰ ਨਹੀਂ ਵੀ ਕੁਝ ਮਿਲਿਆ, ਤਾਂ ਵੀ ਇਕ ਅਨੁਭਵ ਹੁੰਦਾ ਹੈ ਕਿ ਬਹੁਤ ਕੁਝ ਮਿਲਿਆ। ਨਹੀਂ ਮਿਲਿਆ ਪ੍ਰਭੂ ਤਾਂ ਨਾ ਸਹੀ, ਉਹਦੀ ਪਿਆਸ ਤੇ ਮਿਲ ਗਈ। ਉਹਦੀ ਤੜਪ ਤੇ ਮਿਲ ਗਈ। ਇਤਨਾ ਹੀ ਕਾਫ਼ੀ ਹੈ। ਹਮੇਸ਼ਾ ਪਿਆਸ ਪਾਣੀ ਦੀ, ਭੁੱਖ ਭੋਜਨ ਦੀ ਤੜਫਾਉਂਦੀ ਹੈ, ਰੁਲਾਉਂਦੀ ਹੈ, ਰੱਸ ਨਹੀਂ ਹੁੰਦਾ, ਭੁੱਖ ਦੇ ਵਿਚ ਦੁੱਖ ਹੁੰਦਾ ਹੈ। ਹਰ ਭੁੱਖ ਦੇ ਵਿਚ ਦੁੱਖ ਹੁੰਦਾ ਹੈ। ਹਰ ਪਿਆਸ ਦੇ ਵਿਚ ਦੁੱਖ ਹੁੰਦਾ ਹੈ। ਇਕੋ ਪਿਆਸ ਹੈ ਪ੍ਰਮਾਤਮਾ ਦੀ। ਤੜਪ ਵਿਚ ਵੀ ਅਨੰਦ ਹੁੰਦਾ ਹੈ। ਭੁੱਖ ਦੇ ਵਿਚ ਨਿਰਾ ਦੁੱਖ ਨਹੀਂ ਹੈ, ਖੇੜਾ ਵੀ ਹੈ। ਦੁਨੀਆਂ ਦੀ ਇਕੋ ਹੀ ਭੁੱਖ ਹੈ ਪ੍ਰਭੂ ਦੇ ਨਾਮ ਦੀ ਭੁੱਖ, ਜੋ ਕਲੇਸ਼ ਨਹੀਂ ਰੱਖਦੀ, ਅਨੰਦ ਹੀ ਅਨੰਦ ਹੈ। ਕਿਸੇ ਨੂੰ ਲੱਗ ਪਵੇ ਇਹ ਭੁੱਖ ਤਾਂ ਦੁੱਖ ਸਾਰੇ ਹੀ ਮਿੱਟ ਜਾਂਦੇ ਹਨ। ਨਾਮ ਦੀ ਭੁੱਖ ਪੈਦਾ ਹੁੰਦਿਆਂ ਹੀ ਸੰਸਾਰ ਦੇ ਸਾਰੇ ਦੁੱਖ ਮਿੱਟ ਜਾਂਦੇ ਹਨ।

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਅਨੰਦ ਸਾਹਿਬ)

ਬਾਕੀ ਤੇ ਸਾਰੀਆਂ ਤਕਲੀਫ਼ਾਂ ਆਪੇ ਹੀ ਘੱਟ ਜਾਂਦੀਆਂ ਹਨ। ਜਿਵੇਂ ਕੋਈ ਪ੍ਰਮਾਤਮਾ ਦੇ ਮਾਰਗ 'ਤੇ ਚੱਲਣਾ ਸ਼ੁਰੂ ਹੁੰਦਾ ਹੈ। ਕੁਝ ਨਾ ਕੁਝ ਹੋਣਾ ਸ਼ੁਰੂ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਬੜਾ ਨਿਰਮਾਣ ਸ਼ਬਦ ਸਾਨੂੰ ਦਿੱਤਾ ਹੈ, ਸਿੱਖ, ਤੂੰ ਮਰਦੇ ਦਮ ਤੱਕ ਸਿੱਖਣਾ ਹੈ ਕਿ ਤੂੰ ਕੁਛ ਵੀ ਨਹੀਂ, ਤੂੰ ਕੁਛ ਵੀ ਨਹੀਂ। ਤੂੰ ਕਬੂਲ ਕਰ ਕਿ ਮੈਂ ਕੁਛ ਵੀ ਨਹੀਂ ਜਾਣਦਾ। ਗਿਆਨ ਦਾ ਵੀ ਬੜਾ ਭਾਰੀ ਹੰਕਾਰ ਹੁੰਦਾ ਹੈ। ਮੈਂ ਕੁਛ ਵੀ ਨਹੀਂ ਜਾਣਦਾ। ਮੇਰੇ ਕੋਲ ਕੁਝ ਵੀ ਨਹੀਂ, ਮੈਂ ਤੇ ਸਿੱਖ ਹਾਂ, ਮੈਂ ਸਿੱਖਣਾ ਚਾਹੁੰਦਾ ਹਾਂ। ਬੜਾ ਨਿਰਮਾਣ ਸ਼ਬਦ ਦਿੱਤਾ ਸੀ, ਕਿਉਂਕਿ ਸਤਿਗੁਰਾਂ ਨੂੰ ਪਤਾ ਸੀ ਕਿ ਅਗਾਂਹ ਚੱਲ ਕੇ ਮਨੁੱਖ ਦਾ ਹੰਕਾਰ ਬਹੁਤ ਵੱਧ ਜਾਏਗਾ। ਕਿਉਂ ? ਗਿਆਨ ਵੱਧ ਜਾਏਗਾ, ਧਨ ਸੰਪੱਤੀ ਵੱਧ ਜਾਏਗੀ, ਇਸ ਨਾਲ ਹੰਕਾਰ ਵੱਧ ਜਾਏਗਾ। ਇਸ ਤਰ੍ਹਾਂ ਦੇ ਪੁਰਸ਼ ਬੜੇ ਦੂਰ ਦ੍ਰਿਸ਼ਟ ਹੁੰਦੇ ਹਨ, ਬੜਾ ਦੂਰ ਤੱਕ ਦੇਖਦੇ ਹਨ। ਹੰਕਾਰ ਗਿਆਨ ਦਾ ਹੁੰਦਾ ਹੈ। ਹੰਕਾਰ ਧਨ ਦਾ ਹੁੰਦਾ ਹੈ। ਇਹ ਤਾਂ ਸੰਸਾਰ ਵਿਚ ਬਹੁਤ ਵੱਧ ਗਿਆ ਹੈ। ਪਹਿਲੇ ਨਹੀਂ ਸੀ ਇਤਨਾ ਹੰਕਾਰ। ਹੁਣ ਬਹੁਤ ਵੱਧ ਗਿਆ ਹੈ।

ਸਤਿਗੁਰੂ ਨੇ ਸ਼ਬਦ ਦਿੱਤਾ, ਕੌਮੀ ਨਾਮ ਦਿੱਤਾ, ਸਿੱਖ, ਤੂੰ ਅਜੇ ਵੀ ਸਿੱਖਣਾ ਹੈ। ਇਹ



ਸ਼ਰਧਾ ਮਨੁੱਖ ਨੂੰ ਦੇਵਤਾ ਬਣਾ ਦੇਂਦੀ ਹੈ। ਉਹਦਾ ਹਿਰਦਾ ਪ੍ਰਕਾਸ਼-ਮਈ ਹੋ ਜਾਂਦਾ ਹੈ, ਉਸ ਨੂੰ ਦੇਵਤਾ ਕਹਿੰਦੇ ਹਨ। ਜਿਸ ਦੀ ਮੌਤ ਪਸ਼ੂ ਬਿਰਤੀ ਵਿਚ ਹੋਈ ਹੈ, ਉਸ ਦਾ ਅਗਲਾ ਜਨਮ ਪਸ਼ੂ ਦਾ ਹੋ ਸਕਦਾ ਹੈ। ਜਿਸ ਦੀ ਮੌਤ ਮਨੁੱਖ ਬਿਰਤੀ ਵਿਚ ਹੋਈ ਹੈ, ਉਸ ਦਾ ਅਗਲਾ ਜਨਮ ਮਨੁੱਖ ਦਾ ਹੋ ਸਕਦਾ ਹੈ। ਜਿਸ ਦੀ ਮੌਤ ਦੇਵ ਬਿਰਤੀ ਵਿਚ ਹੋਈ ਹੈ, ਅਗਲਾ ਜਨਮ ਉਸ ਦਾ ਦੇਵਤੇ ਦਾ ਹੋ ਸਕਦਾ ਹੈ ਅਤੇ ਜਿਸ ਦੀ ਮੌਤ ਪ੍ਰਮਾਤਮਾ ਦੀ ਯਾਦ ਵਿਚ ਹੋਈ ਹੈ, ਭਗਤੀ ਵਿਚ ਹੋਈ ਹੈ, ਉਸਦਾ ਜਨਮ ਮਰਨ ਸਾਰਾ ਹੀ ਕਟਿਆ ਗਿਆ ਹੈ। ਅਗਲਾ ਕੋਈ ਜਨਮ ਹੁੰਦਾ ਹੀ ਨਹੀਂ, ਹੁੰਦਾ ਹੀ ਨਹੀਂ।

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*

(ਅੰਗ ੮੨੭)

ਮੈਂ ਕੁਛ ਵੀ ਨਹੀਂ

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ*

(ਅੰਗ ੧੩੭੫)

ਕਿਸ 'ਤੇ ਮੈਂ ਮਾਣ ਕਰਾਂ, ਹੈ ਹੀ ਨਹੀਂ ਕੁਛ ਮੇਰਾ, ਇਹ ਬਿਰਤੀ ਮਨੁੱਖ ਨੂੰ ਦੇਵਤਾ ਬਣਾ ਦੇਂਦੀ ਹੈ। ਜਦ ਜੱਪ ਉਸ ਦਾ ਜਾਰੀ ਹੈ, ਸੁਰਤ ਦੀ ਰਵਾਨੀ ਜਾਰੀ ਹੈ ਤਾਂ ਅਧਿਆਤਮਿਕ ਮੰਡਲ ਦੀ ਉਡਾਰੀ ਚੱਲ ਰਹੀ ਹੈ।

ਚੌਥਾ ਸਨਬੰਧ ਮਨੁੱਖ ਜੋ ਬਣਾਉਂਦਾ ਹੈ, ਉਹ ਭਗਤੀ ਦਾ ਹੈ। ਸ਼ਰਧਾ ਮਾਂ 'ਤੇ ਵੀ ਹੋ ਸਕਦੀ ਹੈ। ਬਈ ਠੀਕ ਹੈ ਮੈਂ ਮਹਾਨ ਸਹੀ, ਤੂੰ ਫੇਰ ਵੀ ਮੇਰੀ ਜਨਨੀ ਹੈਂ, ਮਾਂ ਹੈਂ। ਤੂੰ ਮਹਾਨ ਹੈਂ, ਤੂੰ ਵੱਡੀ ਹੈਂ, ਤੂੰ ਸਮਰੱਥ ਹੈਂ। ਇਹ ਸਨਬੰਧ ਸ਼ਰਧਾ ਦਾ ਹੈ। ਭਗਤੀ ਦੇ ਸੰਬੰਧ ਵਿਚ ਵੱਡਾ ਛੋਟਾ ਮਿੱਟ ਜਾਂਦਾ ਹੈ। ਇਕ ਹੀ ਰਹਿ ਜਾਂਦਾ ਹੈ, ਦੂਜਾ ਤੇ ਰਹਿ ਹੀ ਨਹੀਂ ਜਾਂਦਾ। ਸ਼ਰਧਾ ਦੇ ਸੰਬੰਧ ਵਿਚ ਇਕ ਸ਼ਰਧਾਲੂ ਹੈ ਅਤੇ ਇਕ ਉਹ ਹੈ ਜਿਸ 'ਤੇ ਸ਼ਰਧਾ ਕੀਤੀ ਜਾਵੇ। ਪ੍ਰੇਮ ਕਿਸੇ ਨਾਲ ਹੈ, ਦੁਬਿਧਾ ਤੇ ਬਣੀ ਰਹਿੰਦੀ ਹੈ। ਲੋਭ ਦਾ ਰਿਸ਼ਤਾ ਲੈਣ ਦਾ ਰਿਸ਼ਤਾ ਹੈ। ਮੈਂ ਲੈਣ ਵਾਲਾ ਹਾਂ, ਅਗਲੇ ਨੇ ਦੇਣਾ ਹੈ, ਲੋਭ ਬਣੇ ਰਹਿੰਦੇ ਹਨ। ਭਗਤੀ ਦੇ ਰਿਸ਼ਤੇ ਦੋ ਨਹੀਂ ਰਹਿੰਦੇ। ਭਗਤ ਕਹਿ ਉਠਦਾ ਹੈ - ਹੇ ਪ੍ਰਭੂ ! ਠੀਕ ਹੈ ਤੂੰ ਸਾਗਰ ਸਹੀ, ਮੈਂ ਲਹਿਰ ਸਹੀ, ਪਰ ਮੈਂ ਤੇਰੀ ਹੀ ਲਹਿਰ ਹਾਂ, ਕਿਸੇ ਹੋਰ ਦੀ ਨਹੀਂ, ਤੂੰ ਸੂਰਜ ਸਹੀ, ਮੈਂ ਕਿਰਨ ਸਹੀ, ਪਰ ਫਿਰ ਵੀ ਮੈਂ ਤੇਰੀ ਕਿਰਨ ਹਾਂ, ਤੇਰੀ ਅੰਸ਼ ਹਾਂ, ਤੇਰੇ ਵਿਚ ਹਾਂ। ਰਵਿਦਾਸ ਨੇ ਐਲਾਨੀਆ ਕਹਿ ਦਿੱਤਾ-

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

(ਅੰਗ ੯੩)

ਤੇਰੇ ਤੇ ਮੇਰੇ ਵਿਚ ਕੀ ਅੰਤਰ ਹੈ, ਗੱਲ ਖ਼ਤਮ। ਠੀਕ ਹੈ, ਮੈਂ ਬੂੰਦ ਸਹੀ, ਤੂੰ ਸਾਗਰ

ਸਹੀ, ਪਰ ਹੁਣ ਮੈਂ ਤੇਰੇ ਵਿਚ ਲੀਨ ਹੋ ਗਈ ਹਾਂ। ਹੁਣ ਬੂੰਦ ਨਹੀਂ ਰਹੀ।

ਭਗਤੀ ਲਹਿਰ ਨੂੰ ਸਾਗਰ ਬਣਾ ਦੇਂਦੀ ਹੈ। ਭਗਤੀ ਕਿਰਨ ਨੂੰ ਸੂਰਜ ਬਣਾ ਦੇਂਦੀ ਹੈ। ਭਗਤੀ ਮਨੁੱਖ ਨੂੰ ਭਗਵਾਨ ਬਣਾ ਦੇਂਦੀ ਹੈ। ਕਬੀਰ ਨੇ ਵੀ ਐਲਾਨੀਆ ਕਹਿ ਦਿੱਤਾ-

*ਬਿਗਰਿਓ ਕਬੀਰਾ ਰਾਮ ਦੁਹਾਈ॥*
*ਸਾਚੁ ਭਇਓ ਅਨ ਕਤਹਿ ਨ ਜਾਈ॥੧॥ ਰਹਾਉ॥*

(ਅੰਗ ੧੧੫੮)

ਸਤਿਸੰਗ ਕਰਕੇ ਕਬੀਰ 'ਤੇ ਐਸਾ ਅਸਰ ਪਿਆ ਕਿ ਕਹਿੰਦੇ ਹਨ - ਹੇ ਪ੍ਰਭੂ ! ਤੂੰ ਸੱਚ ਹੋਵੇਂਗਾ। ਆਪਾਂ ਵੀ ਸੱਚ ਹੋ ਗਏ ਹਾਂ। ਈਸ਼ਵਰ ਦਾ ਚਿੰਤਨ ਮਨੁੱਖ ਨੂੰ ਈਸ਼ਵਰ ਬਣਾ ਦੇਂਦਾ ਹੈ। ਈਸ਼ਵਰ ਗੁਣਾਂ ਦਾ ਸਾਗਰ ਹੈ। ਈਸ਼ਵਰ ਉਸ ਨੂੰ ਗੁਣਾਂ ਦਾ ਸਾਗਰ ਬਣਾ ਦੇਂਦਾ ਹੈ। ਮਨੁੱਖ ਜਿੰਨੇ ਚਿਰ ਤੱਕ ਪ੍ਰਮਾਤਮਾ ਵਿਚ ਲੀਨ ਨਹੀਂ ਹੁੰਦਾ, ਯਕੀਨ ਜਾਣੋ, ਮੁਕੰਮਲ ਨਹੀਂ ਹੋਏਗਾ। ਜੰਮਿਆ ਅਧੂਰਾ, ਜੀਵੇਗਾ ਵੀ ਅਧੂਰਾ, ਮਰੇਗਾ ਵੀ ਅਧੂਰਾ। ਇਹ ਗੱਲ ਵੱਖਰੀ ਹੈ ਕਿ ਘਰ ਦੇ ਮੋਹਰ ਲਾ ਦੇਣਗੇ ਕਿ ਮਰ ਗਿਆ, ਪੂਰਾ ਹੋ ਗਿਆ। ਨਹੀਂ, ਜੰਮਿਆ ਅਧੂਰਾ ਸੀ, ਜੀਵਿਆ ਵੀ ਅਧੂਰਾ ਸੀ। ਸਤਿਗੁਰੂ ਰਹਿਮਤ ਕਰਨ, ਉਹ ਜੋ ਪੂਰਨ ਪ੍ਰਮਾਤਮਾ ਹੈ, ਉਹਦੇ ਵਿਚ ਲੀਨ ਹੋ ਜਾਈਏ। ਲੀਨ ਹੋਣ ਨਾਲ ਹੀ ਅਸੀਂ ਪੂਰਨ ਹੋ ਜਾਵਾਂਗੇ, ਤੇ ਪੂਰਨ ਹੋਣ ਦਾ ਢੰਗ ਬੜਾ ਸਾਫ਼ ਸੁਥਰਾ ਹੈ। ਕਬੀਰ ਤਾਂ ਕਹਿੰਦੇ ਹਨ ਕਿ ਲੁੱਟ ਪਈ ਹੈ, ਨਿਰੀ ਲੁੱਟ ਪਈ ਹੈ। ਕਹਿੰਦੇ ਹਨ ਰੱਬ ਤਾਂ ਖੜਾ ਹੈ ਆਪਣਾ ਆਪ ਲੁਟਾਉਣ ਨੂੰ, ਕੋਈ ਲੁੱਟਦਾ ਹੀ ਨਹੀਂ ਉਸ ਨੂੰ। ਹਰ ਧਨਵਾਨ ਆਪਣਾ ਧਨ ਛੁਪਾਉਂਦਾ ਹੈ ਕਿ ਮੈਨੂੰ ਕੋਈ ਲੁੱਟ ਨਾ ਲਵੇ, ਪਰ ਰੱਬ ਨੇ ਤਾਂ ਸਾਰੇ ਗੁਣਾਂ ਦੀ ਦੌਲਤ ਹਥੇਲੀ 'ਤੇ ਰੱਖੀ ਹੋਈ ਹੈ ਕਿ ਕੋਈ ਲੁੱਟੇ।

*ਰਾਮ ਨਾਮ ਕੀ ਲੂਟ ਹੈ ਲੂਟ ਸਕੇ ਤੋ ਲੂਟ।*

ਲੁੱਟ ਲੈ ਜਿੰਨਾ ਲੁੱਟਣਾ ਹੈ। ਕੋਈ ਪੈਸਾ ਖ਼ਰਚ ਨਹੀਂ ਹੁੰਦਾ। ਕੁਝ ਵੀ ਨਹੀਂ। ਵਾਹਿਗੁਰੂ ਵਾਹਿਗੁਰੂ ਦਾ ਜੱਪ ਕਰ, ਸਿਰਫ਼ ਤੇਰਾ ਮਨ ਸੁਣੇ, ਮਨ ਸੁਣਦਿਆਂ ਹੀ ਵਾਹਿਗੁਰੂ ਦਾ ਰੂਪ ਹੋ ਜਾਏਂਗਾ। ਪ੍ਰਮਾਤਮਾ ਦਾ ਰੂਪ ਹੋ ਜਾਏਂਗਾ। ਲੁੱਟ ਪਈ ਹੈ। ਕੋਈ ਰੋਕ ਨਹੀਂ, ਕੋਈ ਕਿਸੇ ਦਾ ਧਨ ਲੁੱਟੇ ਤਾਂ ਚੋਰ ਕਹਿੰਦੇ ਹਨ। ਫਿਰ ਉਸਨੂੰ ਡਾਕੂ ਆਖਿਆ ਜਾਂਦਾ ਹੈ। ਕਾਨੂੰਨ ਦਾ ਡਰ ਵੀ ਰਹਿੰਦਾ ਹੈ, ਪਰ ਜਿਹੜਾ ਰੱਬ ਨੂੰ ਲੁੱਟ ਲਏ, ਉਹਨੂੰ ਸੰਤ ਕਹਿੰਦੇ ਹਨ, ਭਗਤ ਕਹਿੰਦੇ ਹਨ। ਸੰਸਾਰ ਵਿਚ ਠੱਗੀਆਂ ਤੇ ਬੇਈਮਾਨੀਆਂ ਬੜੀਆਂ ਹਨ। ਜੀਵ ਦੀ ਠਗੀਆਂ ਕਰਦਿਆਂ ਜ਼ਿੰਦਗੀ ਬਤੀਤ ਹੁੰਦੀ ਹੈ। ਤੇ ਰੱਬ ਲੁਟਾਉਣ ਨੂੰ ਰਾਜ਼ੀ ਹੈ। ਅੰਮ੍ਰਿਤ ਵੇਲੇ ਲੁੱਟਣ ਦੀ ਕੋਸ਼ਿਸ਼ ਕਰਨਾ, ਉਸ ਸਮੇਂ ਮੌਕਾ ਜ਼ਰਾ ਚੰਗਾ ਹੁੰਦਾ ਹੈ। ਜਿਵੇਂ ਚੋਰ ਅੱਧੀ ਰਾਤ ਨੂੰ ਸੰਨ੍ਹ ਲਾਉਂਦੇ ਹਨ ਕਿ ਹੁਣ ਕੋਈ ਡਰ ਨਹੀਂ, ਇਵੇਂ ਰੱਬ ਨੂੰ ਵੀ ਸੰਨ੍ਹ ਲਾਈਏ ਅੰਮ੍ਰਿਤ ਵੇਲੇ। ਉਸ ਵਕਤ ਇਤਨਾ ਡਰ ਨਹੀਂ ਹੁੰਦਾ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਇਸ ਦਾ ਇਤਨਾ

ਪਰਤਾਪ ਹੈ, ਇਸ ਦੀ ਇਤਨੀ ਬਰਕਤ ਹੈ ਕਿ ਇਸਦੀ ਕਦੀ ਇੰਨੀ ਤੋਟ ਨਹੀਂ ਆਉਂਦੀ। ਹਰ ਪਾਸੇ ਦਾ ਵਿਸਥਾਰ ਹੀ ਹੋ ਜਾਂਦਾ ਹੈ। ਇਹਨੂੰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ*
*ਗੁਰਮੁਖਿ ਅਕਥ ਕਹਾਨੀ॥ ੩ ॥*

(ਅੰਗ ੮੭੯)

ਧੁਨ ਵਿਚ ਧਿਆਨ ਤੇ ਧੁੰਨ ਤਾਂ ਜ਼ਬਾਨ ਤੋਂ ਹੀ ਪੈਦਾ ਹੁੰਦੀ ਹੈ।

*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥ ੨ ॥*

(ਅੰਗ ੭੨੮)

ਮਨਥਨ ਤਾਂ ਜ਼ਬਾਨ ਕਰੇ। ਜੱਪਣਾ ਤਾਂ ਜ਼ਬਾਨ ਨਾਲ ਹੈ ਤੇ ਜ਼ਬਾਨ ਦਾ ਬੋਲਿਆ ਹੋਇਆ ਬੋਲ ਨਿਕਲੀ ਹੋਈ ਧੁੰਨ ਮਨ ਸੁਣੇ, ਜ਼ਬਾਨ ਵਕਤਾ ਬਣੇ, ਮਨ ਸਰੋਤਾ ਬਣੇ। ਸਾਰੀ ਦੁਨੀਆਂ ਵਿਚ ਦਾਸ ਨੇ ਗੁਰੂ ਨਾਨਕ ਦੀ ਇਸ ਪੰਗਤੀ ਦਾ ਵਿਸਥਾਰ ਸਵਰਨ ਕਰਾਇਆ। ਧੁੰਨ ਧਿਆਨ ਦੀ ਸਾਧਨਾ ਹੈ। ਇਸ 'ਤੇ ਹੀ ਗੁਰਸਿੱਖੀ ਖੜੀ ਹੈ। ਗੁਰਮਤਿ ਖੜੀ ਹੈ। ਇੰਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨ ਬੁਧ ਚਿਤ ਆਹੰ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਤਿਕਾਰ ਯੋਗ ਸਾਧ ਸੰਗਤਿ ਜੀ ! ਪਰੀਪੂਰਨ ਪ੍ਰਮਾਤਮਾ ਨੇ ਜੋ ਮਨੁੱਖ ਦੇ ਤਨ ਦੀ ਬਣਤਰ ਬਣਾਈ ਹੈ, ਮਨ ਦੀ ਬਣਤਰ ਬਣਾਈ ਹੈ, ਇਹਨਾਂ ਦੋਹਾਂ ਦੇ ਵਿਚ ਚਾਰ ਚਾਰ ਦੀ ਗਿਣਤੀ ਨੂੰ ਪ੍ਰਧਾਨ ਮੰਨਿਆ ਹੈ। ਵਾਸਤਵਿਕ ਤਨ ਕੀ ਹੈ ? ਹੱਡੀਆਂ। ਦੂਜਾ ਕੀ ਹੈ ? ਮਾਸ। ਤੀਜਾ ਕੀ ਹੈ ? ਮਿਝ। ਚੌਥਾ ਕੀ ਹੈ ? ਖਲੜੀ। ਇਸ ਤੋਂ ਬਿਨਾਂ ਸਰੀਰ ਦੇ ਵਿਚ ਹੋਰ ਕੁਝ ਨਹੀਂ ਹੈ। ਮਨ ਕੀ ਹੈ ? ਕਹਿਣਾ ਪਏਗਾ ਕਿ ਮਨ ਵੀਚਾਰ ਹੈ। ਮਨ ਹੈ ਯਾਦਾਂ ਦਾ ਪ੍ਰਵਾਹ। ਇਸ ਤਰ੍ਹਾਂ ਮਨ ਦੇ ਚਾਰ ਭਾਗ ਬਣ ਗਏ-

*ਮਨ ਬੁਧ ਚਿਤ ਆਹੰ*

ਮਨ ਵੀਚਾਰ, ਬੁਧ ਸੋਚ, ਚਿਤ ਯਾਦ, ਆਹੰ ਅਹੰਕਾਰ। ਤਨ ਦੀ ਆਪਣੀ ਦੁਨੀਆਂ ਹੈ, ਮਨ ਦਾ ਆਪਣਾ ਪਸਾਰਾ ਹੈ। ਤਨ ਤਾਮੀਰ ਹੈ, ਮਨ ਬੁਨਿਆਦ ਹੈ। ਤਨ ਦਰੱਖ਼ਤ ਦੀ ਤਰ੍ਹਾਂ ਹੈ, ਮਨ ਮੂਲ ਦੀ ਤਰ੍ਹਾਂ ਹੈ। ਜਿਸ ਤਰ੍ਹਾਂ ਦਾ ਤਨ ਹੁੰਦਾ ਹੈ, ਉਹੋ ਜਿਹੀ ਤਨ ਦੀ ਬਣਤਰ ਬਣਦੀ ਹੈ। ਸਾਡੇ ਤਨ ਦੇ ਨੈਣ-ਨਕਸ਼, ਸਾਡੇ ਤਨ ਦੀ ਸੁੰਦਰਤਾ, ਜੋ ਕੁਝ ਵੀ ਤਨ ਵਿਚ ਸੋਹਣਾ ਹੈ, ਇਹ ਇਸ ਗੱਲ ਦਾ ਸਬੂਤ ਹੈ ਕਿ ਪਿਛਲਾ ਬੀਜ ਹੁੰਦਾ ਸੀ, ਉਸ ਨੇ ਇਕ ਸੋਹਣੇ ਜਿਹੇ ਤਨ ਨੂੰ ਨਿਰਮਤ ਕੀਤਾ ਹੈ। ਕਿਉਂਕਿ ਤਨ ਨੂੰ ਅੰਤਿਮ ਸਮੇਂ ਜਦੋਂ ਜਲਾ ਦਿੱਤਾ ਜਾਂਦਾ ਹੈ ਜਾਂ ਕਬਰ ਵਿਚ ਪਾ ਦਿੱਤਾ ਜਾਂਦਾ ਹੈ ਤਾਂ ਮੂਲ ਫਿਰ ਵੀ ਬੱਚ ਜਾਂਦਾ ਹੈ ਮਨ। ਇਸਦੇ ਵਿਚ ਹਨ ਸੰਸਕਾਰ। ਉਸ ਨਾਲ ਜੋ ਮਾਨਸਿਕ ਢਾਂਚਾ ਬਣਦਾ ਹੈ, ਅਗਲਾ ਜਨਮ ਉਹੋ ਜਿਹਾ ਹੀ ਬਣਦਾ ਹੈ।

ਤਨ ਕਰੂਪ ਹੈ, ਬਾਣੀ ਕੁਰੱਖ਼ਤ ਹੈ ਤਾਂ ਇਕ ਗੱਲ ਸਪੱਸ਼ਟ ਹੈ ਕਿ ਮਨ ਠੀਕ ਨਹੀਂ ਹੈ। ਪਰ ਵਿਕਾਸ ਦੇ ਦੁਆਰ ਬੰਦ ਵੀ ਨਹੀਂ ਹੋਏ। ਇਹ ਮਨੁੱਖ ਪਿਛਲੀਆਂ ਘਟਨਾਵਾਂ ਕਰਕੇ ਜੇ ਤਨ ਦੇ ਤੱਲ 'ਤੇ ਕਰੂਪ ਰਹਿ ਗਿਆ ਹੈ ਤਾਂ ਹੁਣ ਮਨ ਨੂੰ ਸੁੰਦਰ ਬਣਾ ਕੇ, ਮਹਾਨ ਬਣਾ ਕੇ ਇਹ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ ਤੇ ਦੈਵੀ ਸੁੰਦਰਤਾ ਹਾਸਿਲ ਕਰ ਸਕਦਾ ਹੈ। ਮਨ ਕੀ ਹੈ ? ਵਿਚਾਰਾਂ ਦਾ ਪ੍ਰਵਾਹ। ਬੁੱਧ ਕੀ ਹੈ ? ਸੋਚਣੀ। ਚਿੱਤ ਕੀ ਹੈ ? ਚੇਤੇ ਸ਼ਕਤੀ।



ਆਹੰ ਕੀ ਹੈ ? ਆਪਣੀ ਚੇਤੇ ਸ਼ਕਤੀ ਦਾ ਅਹੰਕਾਰ। ਅਹੰਗ ਕਿਸ ਚੀਜ਼ ਦਾ ? ਮਨ ਦਾ, ਆਪਣੇ ਵੀਚਾਰਾਂ ਦਾ, ਬੁੱਧ ਦਾ, ਆਪਣੀ ਸੋਚਣੀ ਦਾ, ਆਪਣੀ ਚੇਤੇ ਸ਼ਕਤੀ ਦਾ ਅਤੇ ਇਸ ਤਰ੍ਹਾਂ ਮਨ ਵਿਸਤਰਿਤ ਹੁੰਦਾ ਰਹਿੰਦਾ ਹੈ, ਬੁੱਧ ਵਿਕਾਸਸ਼ੀਲ ਹੁੰਦੀ ਰਹਿੰਦੀ ਹੈ, ਚਿੱਤ ਪਸਰਦਾ ਰਹਿੰਦਾ ਹੈ, ਅਹੰਕਾਰ ਫੈਲਦਾ ਰਹਿੰਦਾ ਹੈ। ਤਨ ਦਾ ਬ੍ਰਿੱਛ ਖੜ੍ਹਾ ਹੁੰਦਾ ਹੈ ਮਨ ਦੇ ਮੂਲ ਉੱਤੇ।

ਪ੍ਰਥਮ ਲਈਏ ਮਨ ਨੂੰ। ਦਰਅਸਲ ਜੋ ਮਨੁੱਖ ਦੇ ਵਿਚਾਰਾਂ ਦਾ ਪ੍ਰਵਾਹ ਹੈ, ਮਨੁੱਖ ਉਹੀ ਕੁਝ ਹੈ। ਮਨੁੱਖ ਜੋ ਕੁਝ ਦਿਖਾਈ ਦੇ ਰਿਹਾ ਹੈ, ਉਹ ਨਹੀਂ ਹੈ। ਮਨ ਉਹੀ ਕੁਝ ਹੈ ਜੋ ਉਸਦੇ ਵੀਚਾਰ ਹਨ। ਤਨ ਨਾਲੋਂ ਵੀ ਮਨੁੱਖ ਨੂੰ ਆਪਣੇ ਵੀਚਾਰਾਂ ਨਾਲ ਜ਼ਿਆਦਾ ਪਕੜ ਹੈ। ਤਨ ਦਾ ਇੰਨਾ ਅਹੰਗ ਨਹੀਂ ਹੈ, ਮਨ ਦਾ ਅਹੰਗ ਬਹੁਤ ਪ੍ਰਬਲ ਹੈ। ਤਨ ਨੂੰ ਕਿਤੇ ਚੋਟ ਵੀ ਪਹੁੰਚ ਜਾਏ ਤਾਂ ਮਨੁੱਖ ਬਰਦਾਸ਼ਤ ਕਰ ਲੈਂਦਾ ਹੈ, ਪਰ ਮਨ ਨੂੰ ਕਿਤੇ ਚੋਟ ਪਹੁੰਚੀ ਹੈ, ਕਿਸੇ ਨੇ ਵੀਚਾਰਾਂ 'ਤੇ ਜ਼ਰਬ ਕਰ ਦਿੱਤੀ ਹੈ ਤਾਂ ਇਹ ਇੰਝ ਤੜਪ ਕੇ ਰਹਿ ਗਿਆ ਜਿਵੇਂ ਜਲ ਤੋਂ ਬਿਨਾਂ ਮੱਛਲੀ।

ਆਦਿ ਕਾਲ ਤੋਂ ਮਨੋਵਿਗਿਆਨਕ ਕਹਿੰਦੇ ਆ ਰਹੇ ਹਨ ਕਿ ਮਨੁੱਖ ਤਨ ਤੋਂ ਜ਼ਿਆਦਾ ਮਨ ਹੈ। ਇਹ ਹੈ ਵੀ ਠੀਕ, ਕਿਉਂਕਿ ਮਨ ਬੁਨਿਆਦ ਹੈ ਅਤੇ ਮਨ 'ਤੇ ਹੀ ਤਨ ਦਾ ਢਾਂਚਾ ਖੜਾ ਹੈ। ਵੀਚਾਰ ਜੋ ਕੁਝ ਮਨੁੱਖ ਦੇ ਅੰਦਰ ਚੱਲ ਰਹੇ ਹਨ ਅਤੇ ਜੋ ਇਹ ਮਨ ਚਲਾ ਰਿਹਾ ਹੈ, ਜੇਕਰ ਇਸ ਦੀ ਪਕੜ ਜਕੜ ਬਹੁਤ ਜ਼ਿਆਦਾ ਹੋਵੇ ਤਾਂ ਕਈ ਵਾਰੀ ਵੀਚਾਰਾਂ ਦਾ ਵਿਕਾਸ ਵੀ ਰੁੱਕ ਜਾਂਦਾ ਹੈ। ਵੀਚਾਰਾਂ ਨੂੰ ਮਹਾਨ ਬਣਾਇਆ ਜਾ ਸਕਦਾ ਹੈ ਵੀਚਾਰਾਂ ਦੀ ਫਿਜ਼ਾਅ ਦੇਖਕੇ। ਜਿਵੇਂ ਛੋਟੇ ਬੱਚੇ ਤੋਂ ਛੋਟਾ ਤਨ ਹੈ ਤੇ ਭੋਜਨ ਦੇ ਦੇ ਕੇ ਤਨ ਵੱਡਾ ਕੀਤਾ ਜਾ ਸਕਦਾ ਹੈ। ਬਾਹਾਂ ਵੱਡੀਆਂ ਹੋ ਜਾਣਗੀਆਂ, ਲੱਤਾਂ ਵੱਡੀਆਂ ਹੋ ਜਾਣਗੀਆਂ, ਕੱਦ ਵੱਡਾ ਹੋ ਜਾਏਗਾ, ਨਿੱਕਾ ਜਿਹਾ ਬਾਲਕ ਭੋਜਨ ਦੇ ਆਸਰੇ 'ਤੇ ਇੰਨਾ ਵੱਡਾ ਹੋ ਜਾਏਗਾ। ਜੇ ਤਨ ਵੱਡਾ ਹੋ ਸਕਦਾ ਹੈ ਤਾਂ ਮਨ ਵੀ ਵੱਡਾ ਹੋ ਸਕਦਾ ਹੈ। ਵਿਚਾਰਾਂ ਦਾ ਪ੍ਰਵਾਹ ਵੀ ਮਹਾਨ ਹੋ ਸਕਦਾ ਹੈ।

ਇਕ ਦਾਰਸ਼ਨਿਕ ਦੇ ਕੋਲ ਜੋ ਵਿਚਾਰਾਂ ਦਾ ਪ੍ਰਵਾਹ ਹੁੰਦਾ ਹੈ, ਉਹ ਆਮ ਸਾਧਾਰਨ ਮਨੁੱਖ ਦੇ ਕੋਲ ਨਹੀਂ ਹੁੰਦਾ। ਸਾਧਾਰਨ ਮਨੁੱਖ ਦੇ ਕੋਲ ਵਿਚਾਰਾਂ ਦਾ ਪ੍ਰਵਾਹ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਇਕ ਮਾਮੂਲੀ ਜਿਹਾ ਨਾਲੀ ਦਾ ਪਾਣੀ ਵੱਗ ਰਿਹਾ ਹੈ, ਪਰ ਦਾਰਸ਼ਨਿਕ ਸਰੀਤਾ ਦੀ ਤਰ੍ਹਾਂ ਹੁੰਦਾ ਹੈ, ਦਰਿਆ ਦੀ ਤਰ੍ਹਾਂ ਹੁੰਦਾ ਹੈ ਅਤੇ ਇਕ ਸੰਤ ਸਾਗਰ ਦੀ ਤਰ੍ਹਾਂ ਹੁੰਦਾ ਹੈ। ਉਸ ਦੇ ਵਿਚਾਰ ਸਾਗਰ ਦੀ ਤਰ੍ਹਾਂ ਹਨ। ਪਤਾ ਨਹੀਂ ਕਿੰਨੇ ਉਸ ਦੇ ਵਿਚ ਮੋਤੀ ਹੁੰਦੇ ਹਨ। ਜਿਵੇਂ ਕਹਿੰਦੇ ਹਨ 84 ਲੱਖ ਜੂਨ ਦੇ ਵਿਚੋਂ ਅੱਧਾ ਜੀਵਨ ਸਾਗਰ ਵਿਚ ਹੈ। ਥਲ ਜੰਤੂਆਂ ਨਾਲੋਂ ਜਲ ਜੰਤੂ ਬਹੁਤ ਜ਼ਿਆਦਾ ਹਨ। ਇਹ ਜੋ 84 ਲੱਖ ਮੰਨਿਆ ਜਾਂਦਾ ਹੈ, 21 ਲੱਖ ਥਲ ਜੰਤੂ ਜ਼ਮੀਨ ਉੱਤੇ ਚੱਲਣ ਵਾਲੇ, 21 ਲੱਖ ਨਵ ਜੰਤੂ ਆਸਮਾਨ ਉੱਤੇ ਉੱਡਣ ਵਾਲੇ,

ਪਰ 42 ਲੱਖ ਜਲ ਜੰਤੂ ਸਾਗਰ ਵਿਚ ਰਹਿਣ ਵਾਲੇ। ਸਾਗਰ ਵਿਚ ਤਰ੍ਹਾਂ ਤਰ੍ਹਾਂ ਦੀ ਬਨਸਪਤੀ ਹੈ, ਸਾਗਰ ਵਿਚ ਮੋਤੀ ਹਨ, ਸਾਗਰ ਵਿਚ ਤਰ੍ਹਾਂ ਤਰ੍ਹਾਂ ਦਾ ਜੀਵਨ ਹੈ ਪਰ ਗੰਦੇ ਪਾਣੀ ਦੇ ਵਿਚ, ਨਾਲੀ ਦੇ ਵਿਚ ਬਸ ਗੰਦਗੀ ਹੈ। ਕੋਈ ਜੀਵਨ ਨਹੀਂ, ਕੋਈ ਬਨਸਪਤੀ ਨਹੀਂ, ਕੋਈ ਮੋਤੀ ਨਹੀਂ।

ਕੋਈ ਸਿਆਣਾ ਮਨੁੱਖ ਗੰਦੀਆਂ ਨਾਲੀਆਂ ਵਿਚ ਮੋਤੀ ਨਹੀਂ ਲੱਭਦਾ। ਕੋਈ ਸਿਆਣਾ ਮਨੁੱਖ ਗੰਦੀਆਂ ਨਾਲੀਆਂ ਵਿਚ ਆਪਣੀ ਖ਼ੁਰਾਕ ਨਹੀਂ ਲੱਭਦਾ। ਸਾਗਰ ਵਿਚੋਂ ਤਰ੍ਹਾਂ ਤਰ੍ਹਾਂ ਦੀ ਖ਼ੁਰਾਕ ਮੁਹੱਈਆ ਹੁੰਦੀ ਹੈ। ਸਾਗਰ ਵਿਚੋਂ ਤੇਲ ਵੀ ਨਿਕਲਦਾ ਹੈ। ਸਾਗਰ ਵਿਚ ਬਹੁ-ਪੱਖੀ ਜੀਵਨ ਹੈ। ਇਕ ਆਮ ਸਾਧਾਰਨ ਮਨੁੱਖ ਦੇ ਕੋਲ ਜੋ ਮਨ ਹੈ, ਉਹ ਇਕ ਵੱਗਦੀ ਹੋਈ ਪਿੰਡ ਦੀ ਗੰਦੀ ਨਾਲੀ ਹੈ। ਸ਼ਹਿਰਾਂ ਦਾ ਗੰਦ ਤਾਂ ਨਾਲਿਆਂ ਵਿਚ ਬਹੁਤ ਜ਼ਿਆਦਾ ਹੁੰਦਾ ਹੈ। ਮੈਂ ਪਿੰਡ ਦੀ ਨਾਲੀ ਨਾਲ ਤਸ਼ਬੀਹ ਦੇ ਰਿਹਾ ਹਾਂ। ਆਮ ਸਾਧਾਰਨ ਮਨੁੱਖੀ ਮਨ ਵਿਚ ਕੁਝ ਪਰਵਾਰਿਕ ਵਿਚਾਰ ਚੱਲਦੇ ਹਨ, ਕੁਝ ਆਰਥਿਕ ਵਿਚਾਰ ਚੱਲਦੇ ਹਨ, ਕੁਝ ਆਸੇ ਪਾਸੇ ਦੀ ਸੋਚਣੀ। ਇਕ ਨਾਲੀ ਤੋਂ ਜ਼ਿਆਦਾ ਇਸ ਮਨੁੱਖ ਦੇ ਕੋਲ ਮਨ ਦੀ ਅਹਿਮੀਅਤ ਜ਼ਿਆਦਾ ਨਹੀਂ ਹੁੰਦੀ। ਪਰ ਇਕ ਦਾਰਸ਼ਨਿਕ ਹੈ, ਇਕ ਚਿੰਤਕ ਹੈ, ਇਹ ਤਾਂ ਵੱਗਦਾ ਹੋਇਆ ਝਰਨਾ ਹੈ। ਇਹ ਝਰਨਾ ਕਿਸੇ ਸਮੇਂ ਦਰਿਆ ਬਣ ਜਾਂਦਾ ਹੈ।

ਕਈ ਦਾਰਸ਼ਨਿਕਾਂ ਦੇ ਖਿਆਲਾਂ ਨੂੰ ਪੜ੍ਹਦੇ ਹਾਂ ਤਾਂ ਸਕੂਨ ਮਿਲਦਾ ਹੈ, ਜਾਣਕਾਰੀ ਮਿਲਦੀ ਹੈ। ਜਿਵੇਂ ਕਿ ਵੱਗਦੀ ਹੋਈ ਨਦੀ ਪਤਾ ਨਹੀਂ ਰਸਤੇ ਵਿਚ ਕਿੰਨਿਆਂ ਦੀ ਪਿਆਸ ਬੁਝਾ ਕੇ ਜਾ ਰਹੀ ਹੈ। ਇਕ ਦਾਰਸ਼ਨਿਕ, ਇਕ ਚਿੰਤਕ, ਇਕ ਫ਼ਿਲੋਸਫ਼ਰ ਪਤਾ ਨਹੀਂ ਕਿੰਨਿਆਂ ਨੂੰ ਗਿਆਨ ਵੰਡਦਾ ਜਾ ਰਿਹਾ ਹੈ। ਪਰ ਸੰਤ ਸਾਗਰ ਹੈ, ਅਥਾਹ ਹੈ, ਨਾਪ-ਤੋਲ ਤੋਂ ਪਰ੍ਹੇ ਹੈ। ਸ਼ਾਇਦ ਇਸ ਲਈ ਪਾਤਿਸ਼ਾਹ ਕਹਿੰਦੇ ਹਨ-

*ਸਾਧ ਕੀ ਮਹਿਮਾ ਬੇਦ ਨ ਜਾਨਹਿ॥*
*ਜੇਤਾ ਸੁਨਹਿ ਤੇਤਾ ਬਖਿਆਨਹਿ॥*

(ਸੁਖਮਨੀ ਸਾਹਿਬ)

ਜਿੰਨਾ ਮਹਾਨ ਜੁੜਿਆ ਹੋਇਆ ਇਕ ਸਾਧੂ ਹੈ ਅਤੇ ਉਸ ਕੋਲ ਵਿਕਾਸਸ਼ੀਲ ਮਨ ਹੈ, ਇਸਦੀ ਮਹਿਮਾ ਤਾਂ ਬੜੇ ਬੜੇ ਵਿਦਵਾਨ ਤੇ ਚਾਰੇ ਵੇਦ ਵੀ ਬਿਆਨ ਨਹੀਂ ਕਰ ਸਕਦੇ। ਉਹ ਮਹਾਨ ਹੈ। ਇਸ ਦੇ ਵਿਚਾਰਾਂ ਵਿਚ ਪ੍ਰਮਾਤਮਾ ਹੈ। ਇਸ ਦੇ ਵਿਚਾਰਾਂ ਵਿਚ ਨਿਰੰਕਾਰ ਹੈ। ਨਿਰੰਕਾਰ ਅਸੀਮ ਹੈ ਤੇ ਅਸੀਮ ਇਸਦੇ ਵਿਚਾਰਾਂ ਵਿਚ ਹੈ। ਨਿਰੰਕਾਰ ਆਨੰਦ ਸਰੂਪ ਹੈ, ਇਹ ਆਨੰਦ ਸਰੂਪ ਇਸਦੇ ਵਿਚਾਰਾਂ ਵਿਚ ਹੈ। ਨਿਰੰਕਾਰ ਸੁਹੱਪਣ ਦਾ ਸੋਮਾ ਹੈ, ਇਹ ਸੰਤ ਦੇ ਵਿਚਾਰਾਂ ਵਿਚ ਸੁੰਦਰਤਾ ਦਾ ਸੋਮਾ ਹੈ। ਇਸ ਲਈ ਜਿੰਨਾ ਸੁੰਦਰ ਮਨ ਇਕ ਸੰਤ ਕੋਲ ਹੁੰਦਾ ਹੈ, ਕਿਸੇ ਕੋਲ ਵੀ ਨਹੀਂ ਹੁੰਦਾ। ਹੋ ਸਕਦਾ ਹੈ ਅਜਿਹੇ ਮਨੁੱਖ ਦਾ ਤਨ ਖ਼ੂਬਸੂਰਤ



ਨਾ ਹੋਵੇ ਪਿਛਲੇ ਜਨਮ ਦੇ ਮਨ ਕਰਕੇ। ਪਰ ਹੁਣ ਜੋ ਸਾਧਨਾ ਕਰਕੇ ਉਸਨੇ ਆਪਣਾ ਮਹਾਨ ਮਨ ਬਣਾਇਆ ਹੈ, ਜਿਸ ਉੱਤੇ ਦੁਨੀਆਂ ਦੀ ਸਾਰੀ ਸੁੰਦਰਤਾ ਕੁਰਬਾਨ ਕੀਤੀ ਜਾ ਸਕਦੀ ਹੈ।

ਸਰੀਰਕ ਸੁਹੱਪਣ ਦੇ 32 ਲੱਛਣ ਮੰਨੇ ਗਏ ਹਨ। ਦੰਦ ਖ਼ੂਬਸੂਰਤ ਹਨ, ਨੇਤਰ ਖ਼ੂਬਸੂਰਤ ਹਨ, ਕੰਨ ਬਹੁਤ ਚੰਗੇ ਹਨ, ਗਰਦਨ ਸੁਰਾਹੀ ਵਰਗੀ ਹੈ, ਕਮਰ ਸ਼ੇਰ ਵਰਗੀ ਹੈ, ਚਾਲ ਹੰਸ ਵਰਗੀ ਹੈ, ਬੋਲ ਕੋਇਲ ਵਰਗੇ ਹਨ। ਇਹਨਾਂ ਅੰਗਾਂ ਦੀ ਹਰਕਤ ਤੇ ਸੁਹੱਪਣ ਦੇਖ ਕੇ ਪ੍ਰਾਚੀਨ ਸਰੀਰਕ ਸੁਹੱਪਣ ਦੇ ਗਿਆਨੀਆਂ ਨੇ 32 ਲੱਛਣ ਮੰਨੇ ਹਨ। ਨਾਮਦੇਵ ਜੀ ਮਹਾਰਾਜ ਕਹਿੰਦੇ ਹਨ-

*ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥*
*ਨਾ ਸੋਹੈ ਬਤੀਸ ਲਖਨਾ॥*

(ਅੰਗ ੧੧੬੩)

ਪ੍ਰਮਾਤਮਾ ਦੇ ਨਾਮ ਤੋਂ ਬਿਨਾਂ, ਉਸਦੇ ਦੈਵੀ ਸੁਹੱਪਣ ਤੋਂ ਬਿਨਾਂ ਇਹ 32 ਲੱਖਣਾਂ ਵਾਲੀ ਸਰੀਰ ਦੀ ਸੁੰਦਰਤਾ ਬੇਮਾਇਨੀ ਹੈ। ਕਹਿੰਦੇ ਹਨ ਸਾਡੇ ਦੇਸ਼ ਵਿਚ ਇਸ ਤਰ੍ਹਾਂ ਦੇ ਚੋਟੀ ਦੇ ਕੁਝ ਪੁਰਸ਼ ਹੋਏ ਹਨ ਜੋ ਮਨ ਦੇ ਤੱਲ 'ਤੇ ਅਤੀ ਸੁੰਦਰ ਅਤੇ ਤਨ ਦੇ ਤੱਲ 'ਤੇ ਅਤੀ ਕਰੂਪ ਹਨ। ਰਿਸ਼ੀ ਅਸ਼ਟਾਵਕਰ ਮਨ ਦੇ ਤੱਲ 'ਤੇ ਇੰਨਾ ਸੁੰਦਰ ਸੀ ਕਿ ਕੋਈ ਵੀ ਉਸ ਮਨ ਤੱਕ ਗਮਤਾ ਰੱਖਦਾ ਹੋਵੇ ਤਾਂ ਮੋਹਿਤ ਹੋ ਜਾਏ। ਇਸ ਤਰ੍ਹਾਂ ਜਿਵੇਂ ਫੁੱਲ ਦੀ ਪ੍ਰਕਰਮਾ ਭਉਰਾ ਕਰਦਾ ਹੈ। ਪਰ ਤਨ ਅਸ਼ਟਾਵਕਰ ਕੋਲ ਉਸ ਜ਼ਮਾਨੇ ਦਾ ਸਭ ਤੋਂ ਕਰੂਪ ਹੈ। ਲੱਤਾਂ ਟੇਢੀਆਂ ਹਨ, ਬਾਹਾਂ ਟੇਢੀਆਂ ਹਨ, ਗਰਦਨ ਟੇਢੀ ਹੈ, ਕਮਰ ਟੇਢੀ ਹੈ ਅਤੇ ਇਤਿਹਾਸਕਾਰ ਕਹਿੰਦੇ ਹਨ ਕਿ ਅੱਠ ਬੱਲ ਸਨ ਅਸ਼ਟਾਵਕਰ ਦੇ ਸਰੀਰ ਦੇ ਵਿਚ, ਪਰ ਗ਼ਜ਼ਬ ਦੀ ਗੱਲ ਕਿ ਮਨ ਵਿਚ ਇਕ ਵੀ ਬੱਲ ਨਹੀਂ। ਜਦੋਂ ਕਿ ਆਮ ਦੇਖਣ ਵਿਚ ਆਉਂਦਾ ਹੈ ਕਿ ਲੋਕਾਂ ਦੇ ਮਨ ਵਿਚ ਹਜ਼ਾਰਾਂ ਬੱਲ ਹੁੰਦੇ ਹਨ ਪਰ ਤਨ ਬੜੇ ਸੁੰਦਰ। ਸ਼ਾਇਦ ਤਨ ਦੀ ਕਰੂਪਤਾ ਉਹਨਾਂ ਨੂੰ ਅਹਿਸਾਸ ਕਰਾਉਂਦੀ ਹੈ ਕਿ ਤਨ ਨੂੰ ਸੋਹਣਾ ਬਣਾਉਣਾ ਤਾਂ ਹੁਣ ਕਠਿਨ ਹੈ, ਮਨ ਨੂੰ ਸੋਹਣਾ ਬਣਾ ਲਈਏ। ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥*

(ਅੰਗ ੪੦੦)

ਰੰਗ ਚੜ੍ਹਾ ਆਪਣੇ ਤਨ 'ਤੇ, ਇੰਨਾ ਸੋਹਣਾ ਆਪਣਾ ਮਨ ਬਣਾ ਕਿ ਪ੍ਰਮਾਤਮਾ ਵੀ ਮੋਹਿਤ ਹੋ ਜਾਏ। ਉਹ ਵੀ ਭੰਵਰੇ ਦੀ ਤਰ੍ਹਾਂ ਪ੍ਰਕਰਮਾ ਕਰਨ ਲੱਗ ਪਵੇ। ਤਨ ਤਾਂ ਜਿਹੋ ਜਿਹਾ ਹੈ, ਇਸਦੇ ਵਿਚ ਵਿਸ਼ੇਸ਼ ਬਦਲ ਕਰਨਾ ਮਨੁੱਖ ਦੇ ਵੱਸ ਦੀ ਗੱਲ ਨਹੀਂ, ਪਰ ਮਨ ਨੂੰ ਮਹਾਨ ਸੋਹਣਾ ਮਨੁੱਖ ਬਣਾ ਸਕਦਾ ਹੈ ਤੇ ਮਨ ਦਾ ਸੁਹੱਪਣ ਕੀ ਹੈ - ਵਿਚਾਰਾਂ ਦਾ ਸੁਹੱਪਣ।

ਵਿਚਾਰਾਂ ਦਾ ਸੁਹੱਪਣ ਕੀ ਹੈ - ਵਿਚਾਰਾਂ ਵਿਚ ਪ੍ਰਮਾਤਮਾ ਹੋਵੇ ਅਤੇ ਪ੍ਰਮਾਤਮਾ ਤੋਂ ਸੁੰਦਰ ਕੋਈ ਵੀ ਨਹੀਂ। ਉਹ ਜਗਤ ਦੀ ਸਾਰੀ ਸੁੰਦਰਤਾ ਦਾ ਸੋਮਾ ਹੈ। ਉਹ ਜਗਤ ਦੇ ਸਾਰੇ ਆਨੰਦ ਦਾ ਸਾਗਰ ਹੈ। ਉਹ ਜਗਤ ਦੇ ਸਾਰੇ ਪ੍ਰਕਾਸ਼ ਦਾ ਕੇਂਦਰ ਹੈ। ਜਦੋਂ ਪ੍ਰਕਾਸ਼ ਦਾ ਕੇਂਦਰ, ਆਨੰਦ ਦਾ ਸਾਗਰ ਤੇ ਸੁਹੱਪਣ ਦਾ ਸੋਮਾ ਵਿਚਾਰਾਂ ਵਿਚ ਆ ਜਾਏ ਤਾਂ ਉਹ ਮਨ ਕਿੰਨਾ ਸੁੰਦਰ ਹੋ ਜਾਏਗਾ।

ਮਨ ਤੋਂ ਬਾਅਦ ਦੂਜੀ ਦੁਨੀਆਂ ਹੈ ਬੁੱਧ। ਬੁੱਧ ਹੈ ਸੋਚਣੀ। ਜੋ ਵਿਚਾਰਾਂ ਦਾ ਪ੍ਰਵਾਹ ਚੱਲ ਰਿਹਾ ਹੈ ਉਸ ਬਾਰੇ ਸੋਚਣਾ ਅਤੇ ਉਸਨੂੰ ਆਪਣੇ ਜੀਵਨ ਦਾ ਅੰਗ ਬਣਾਉਣਾ, ਇਸਨੂੰ ਕਹਿੰਦੇ ਹਨ ਬੁੱਧ। ਜਿਵੇਂ ਤਨ ਦੇ ਚਾਰ ਭਾਗ ਹਨ, ਮਨ ਦੇ ਵੀ ਇਹ ਚਾਰ ਭਾਗ ਹਨ। ਧਾਰਮਿਕ ਦੁਨੀਆਂ ਵਿਚ ਇਹਨਾਂ ਚਾਰਾਂ ਦਾ ਨਾਮ ਤਾਂ ਲਿਆ ਜਾਂਦਾ ਹੈ, ਪਰ ਵਾਸਤਵਿਕ ਅਹੰਗ ਕੀ ਹੈ, ਚਿੱਤ ਕੀ ਹੈ, ਬੁੱਧ ਕੀ ਹੈ, ਮਨ ਕੀ ਹੈ, ਇਸਦਾ ਬੋਧ ਨਹੀਂ ਹੈ। ਇਹ ਬੋਧ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਹਰ ਇਕ ਨੂੰ ਕਰਾਉਣਾ ਚਾਹੁੰਦੀ ਹੈ। ਬੁੱਧ ਹੈ ਸੋਚਣਾ, ਇਹ ਵਿਚਾਰ ਮੇਰੇ ਲਈ ਲਾਭਕਾਰੀ ਹਨ ਕਿ ਹਾਨੀਕਾਰਕ ਹਨ। ਇਹ ਰਸਤਾ ਮੇਰੇ ਲਈ ਨਫ਼ੇ ਦਾ ਹੈ ਕਿ ਨੁਕਸਾਨਦਾਇਕ ਹੈ। ਇਹ ਰਿਸ਼ਤਾ ਮੈਨੂੰ ਉੱਨਤ ਕਰੇਗਾ ਕਿ ਮੇਰੇ ਲਈ ਦੀਵਾਰਾਂ ਖੜੀਆਂ ਕਰੇਗਾ। ਇਹ ਸਨਬੰਧ ਮੇਰੀ ਜ਼ਿੰਦਗੀ ਨੂੰ ਮਹਾਨ ਬਣਾਉਣਗੇ ਜਾਂ ਤੋੜ ਕੇ ਰੱਖ ਦੇਣਗੇ। ਜਦੋਂ ਕੋਈ ਸਹੀ ਸੋਚਦਾ ਹੈ ਤਾਂ ਕਹਿੰਦੇ ਹਨ ਕਿ ਇਸਦੀ ਬੁੱਧ ਨਿਰਮਲ ਹੈ। ਜਦੋਂ ਕੋਈ ਗ਼ਲਤ ਸੋਚਦਾ ਹੈ ਤਾਂ ਕਹਿੰਦੇ ਹਨ ਕਿ ਇਸਦੀ ਬੁੱਧ ਮਲੀਨ ਹੈ।

ਬੁੱਧ ਨੂੰ ਭਗਤ ਕਬੀਰ ਜੀ ਨੇ ਮਨ ਦੀ ਵਹੁਟੀ ਵੀ ਕਹਿ ਦਿੱਤਾ ਹੈ। ਵਿਚਾਰਾਂ ਦੀ ਪਤਨੀ ਕੀ ਹੈ ? ਸੋਚਣੀ। ਮਨ ਦੀ ਵਹੁਟੀ ਕੌਣ ਹੈ ? ਬੁੱਧ। ਭਗਤ ਕਬੀਰ ਤਾਂ ਇਸਨੂੰ ਕਬੂਲ ਕਰਦੇ ਹਨ ਕਿ ਪਹਿਲੀ ਮੇਰੀ ਮਨ ਦੀ ਜਿਹੜੀ ਵਹੁਟੀ ਸੀ, ਬੁੱਧ ਸੀ, ਸੋਚਣੀ ਸੀ, ਇਹ ਠੀਕ ਨਹੀਂ ਸੀ। ਪਰ ਹੁਣ ਉਹ ਵੱਡੀ ਦਾ ਤਿਆਗ ਕਰਕੇ ਜਿਸ ਦਿਨ ਦਾ ਮੈਂ ਛੋਟੀ ਨੂੰ ਲਿਆਇਆ ਹਾਂ, ਮਨ ਦੀ ਦੁਨੀਆਂ ਮਹਾਨ ਬਣ ਗਈ ਹੈ। ਕਿਉਂ ?

*ਪਹਿਲੀ ਕਰੂਪਿ ਕੁਜਾਤਿ ਕੁਲਖਨੀ*

(ਅੰਗ ੪੮੩)

ਪਹਿਲੀ ਮੇਰੀ ਮਨ ਦੀ ਜੋ ਸੋਚਣੀ ਸੀ, ਮਨ ਦੀ ਜੋ ਵਹੁਟੀ ਸੀ, ਕਰੂਪ ਸੀ। ਚਾਹੇ ਤਨ ਕਰੂਪ ਹੈ, ਚਾਹੇ ਬੁੱਧ ਕਰੂਪ ਹੈ, ਮਨ ਕਬੂਲ ਨਹੀਂ ਕਰਦਾ। ਫ਼ਰਕ ਸਿਰਫ਼ ਇੰਨਾ ਹੈ ਕਿ ਕਰੂਪ ਤਨ ਸਾਨੂੰ ਕਬੂਲ ਨਹੀਂ। ਕਈ ਵਾਰੀ ਅਜਿਹਾ ਹੁੰਦਾ ਹੈ ਕਿ ਕਰੂਪ ਬੁੱਧ ਦੂਜਿਆਂ ਨੂੰ ਕਬੂਲ ਨਹੀਂ, ਸਾਨੂੰ ਕਬੂਲ ਹੋ ਜਾਂਦੀ ਹੈ। ਇਹੀ ਕਾਰਨ ਹੈ ਕਿ ਇਕ ਬੁੱਧੀ ਦੇ ਨਾਲ ਵੀ ਬਹੁਤ ਸਾਰੀ ਦੁਨੀਆਂ ਆਪਣਾ ਜੀਵਨ ਕੱਟ ਲੈਂਦੀ ਹੈ। ਕਪੁਤ ਬੁੱਧੀ ਦੀ ਕਰੂਪਤਾ ਹੈ। ਕਬੀਰ ਦਾ ਇਹ ਫ਼ੁਰਮਾਣ ਕਿ ਪਹਿਲੀ ਮੇਰੀ ਬੁੱਧ ਬੜੀ ਕਰੂਪ ਸੀ, ਕਰੂਪ ਤੋਂ ਮੁਰਾਦ ਆਪਣੇ



ਸਰੂਪ ਦਾ ਪਤਾ ਹੀ ਨਹੀਂ ਸੀ। ਜਿਸਨੂੰ ਆਪਣੇ ਸਰੂਪ ਦਾ ਪਤਾ ਨਹੀਂ, ਕਰੂਪ ਹੈ। ਜਾਤ ਕੀ ਹੈ, ਮੂਲ ਕੀ ਹੈ, ਕੁਝ ਵੀ ਪਤਾ ਨਹੀਂ ਸੀ। ਜਿਵੇਂ ਕੋਈ ਆਪਣੀ ਜਾਤ-ਗੋਤ ਨਾ ਦੱਸ ਸਕੇ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਸ਼ਾਇਦ ਇਹ ਨਾਜਾਇਜ਼ ਔਲਾਦ ਹੈ। ਘਰਾਣੇ ਸਿਰਫ਼ ਮਨੁੱਖ ਦੇ ਹੀ ਨਹੀਂ ਹੁੰਦੇ, ਕਲਾ ਦੇ ਹੀ ਨਹੀਂ ਹੁੰਦੇ, ਸੰਗੀਤ ਦੇ ਘਰਾਣੇ ਵੀ ਹੁੰਦੇ ਹਨ। ਦੂਰ ਕਿਉਂ ਜਾਈਏ, ਵਿਦਵਾਨਾਂ ਨੇ ਧਰਮ ਦੇ ਘਰਾਣੇ ਵੀ ਬਣਾਏ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ 'ਤੇ ਤਾਂ ਬਾਕਾਇਦਾ ਪ੍ਰਸ਼ਨ ਹੋ ਗਿਆ ਸੀ ਬਗ਼ਦਾਦ ਵਿਚ-

*ਕੌਣ ਫ਼ਕੀਰ ਕਿਸ ਕਾ ਘਰਾਣਾ ?*

ਤੁਸੀਂ ਕਿਸ ਘਰਾਣੇ ਦੇ ਫ਼ਕੀਰ ਹੋ ? ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ ਕਿ ਰੱਬ ਹੀ ਮੇਰਾ ਘਰ ਹੈ ਤੇ ਮੈਂ ਰੱਬ ਦੇ ਘਰਾਣੇ ਦਾ ਫ਼ਕੀਰ ਹਾਂ। ਮੇਰਾ ਟਿਕਾਣਾ ਮੇਰਾ ਪ੍ਰਮਾਤਮਾ ਹੈ। ਜਿਵੇਂ ਜਨਮ ਤੋਂ ਕੋਈ ਕਲਾਕਾਰ ਹੋਵੇ ਤਾਂ ਕਹਿ ਸਕਦਾ ਹੈ ਕਿ ਕਲਾ ਮੈਂ ਕਿਸੇ ਕੋਲੋਂ ਨਹੀਂ ਲਈ, ਸੰਸਕਾਰਾਂ ਤੋਂ ਲਈ ਹੈ, ਪੂਰਬਲੀ ਜ਼ਿੰਦਗੀ ਤੋਂ ਲਈ ਹੈ।

*ਪਹਿਲੀ ਕਰੂਪਿ ਕੁਜਾਤਿ*

ਆਪਣੀ ਜਾਤ ਦਾ ਕੋਈ ਪਤਾ ਨਹੀਂ।

*ਕੁਲਖਨੀ ਸਾਹੁਰੈ ਪੇਈਐ ਬੁਰੀ॥*

ਪ੍ਰਮਾਤਮਾ ਦਾ ਘਰ ਸਹੁਰਾ ਘਰ ਹੈ, ਇਹ ਸੰਸਾਰ ਪੇਕਾ ਹੈ। ਸੋਚ ਲੈ ਪੇਕੇ ਤਾਂ ਚਾਰ ਦਿਨ ਦੀ ਖੇਡ ਹੈ, ਆਖ਼ਿਰ ਸਹੁਰੇ ਜਾਣਾ ਹੈ। ਪੇਕੇ ਵਿਚ ਲਾਡ ਪਿਆਰ ਮਿਲਿਆ ਹੈ ਜਨਮ ਕਰਕੇ, ਮਾਂ ਦੀ ਮਮਤਾ ਕਰਕੇ, ਪਰ ਸਹੁਰੇ ਘਰ ਤਾਂ ਪਿਆਰ ਮਿਲੇਗਾ ਗੁਣਾਂ ਕਰਕੇ। ਸਹੁਰੇ ਘਰ ਮਮਤਾ ਦਾ ਸੰਬੰਧ ਨਹੀਂ ਹੈ। ਸਹੁਰਾ ਵੀ ਪਿਤਾ ਹੈ, ਸੱਸ ਵੀ ਮਾਂ ਹੈ, ਪਰ ਉਹ ਗੁਣਾਂ ਕਰਕੇ ਸੰਬੰਧ ਬਣਾ ਸਕਦੀ ਹੈ, ਮਮਤਾ ਦਾ ਸੰਬੰਧ ਨਹੀਂ। ਜਿੰਨੇ ਜ਼ਿਆਦਾ ਗੁਣ ਹੋਣਗੇ, ਓਨੀ ਸੱਸ ਦੇ ਅੰਦਰ ਮਮਤਾ ਪੈਦਾ ਹੋ ਸਕਦੀ ਹੈ। ਮਾਇਆ ਤੋਂ ਬਾਰ-ਬਾਰ ਜਨਮਿਆ ਇਹ ਮਨੁੱਖ।

*ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ॥ ੧॥*

ਹੁਣ ਜਿਹੜੀ ਮੇਰੀ ਬੁੱਧੀ ਹੈ, ਸਰੂਪਵੰਤੀ ਹੈ। ਆਪਣੇ ਸਰੂਪ ਦੀ ਲੱਖਤਾ ਕਰਨ ਵਾਲੀ ਹੈ। ਸੁਜਾਣ ਹੈ, ਸਿਆਣੀ ਹੈ, ਚੰਗੇ ਲੱਛਣਾਂ ਵਾਲੀ ਹੈ। ਸਹੁਰੇ ਘਰ ਵਿਚੋਂ ਪਿਆਰ ਮਿਲ ਗਿਆ ਹੈ, ਸਤਿਕਾਰ ਮਿਲ ਗਿਆ ਹੈ। ਪਹਿਲੀ ਜਿਹੜੀ ਬੁੱਧ ਸੀ, ਉਹ ਕਿੱਥੇ ਚਲੀ ਗਈ ? ਕਬੀਰ ਕਹਿੰਦੇ ਹਨ-

*ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥*

ਜਿਸ ਦਿਨ ਸੁਮੱਤ ਆਈ ਹੈ, ਉਸ ਨੇ ਹੀ ਕੁਮੱਤ ਨੂੰ ਮਾਰ ਦਿੱਤਾ ਹੈ। ਚੰਗੀ ਬੁੱਧ ਨੇ

ਹੀ ਮਾੜੀ ਬੁੱਧ ਨੂੰ ਮਾਰ ਦਿੱਤਾ। ਬੁੱਧ ਹੀ ਬੁੱਧ ਨੂੰ ਮਾਰਦੀ ਹੈ, ਇਸ ਤਰ੍ਹਾਂ ਜਿਵੇਂ ਲੋਹਾ ਹੀ ਲੋਹੇ ਨੂੰ ਕੱਟਦਾ ਹੈ।

*ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥*
*ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥ ੧ ॥ ਰਹਾਉ॥*

ਐ ਸੁਮੱਤੀ ! ਜੁੱਗਾਂ ਜੁਗਾਵਾਂ ਤੱਕ ਤੂੰ ਮੇਰੇ ਨਾਲ ਰਹਿ।

*ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ॥*

(ਅੰਗ ੪੮੩)

ਵੱਡੀ ਤਾਂ ਹੁਣ ਮਰ ਗਈ, ਹੁਣ ਤਾਂ ਸੁਹਾਗਣ ਬਣ ਗਈ ਹੈ ਸੁਮੱਤੀ। ਮਨ ਪ੍ਰਸੰਨ ਹੈ ਸੁਮੱਤੀ ਕਰਕੇ। ਮਨ ਕੀ ਹੈ, ਵਿਚਾਰਾਂ ਦਾ ਪ੍ਰਵਾਹ। ਬੁੱਧ ਕੀ ਹੈ, ਸੋਚਣੀ ਦਾ ਪ੍ਰਵਾਹ। ਇਹਨਾਂ ਦੋਹਾਂ ਦਾ ਇੰਝ ਸੰਗਮ ਹੈ ਜਿਵੇਂ ਕਿ ਗੰਗਾ ਜਮਨਾ ਇਕ ਹੋ ਕੇ ਚੱਲਦੇ ਹਨ। ਵਿਚਾਰ ਚੰਗੇ ਹਨ ਤੇ ਸੋਚਣੀ ਦਾ ਪ੍ਰਵਾਹ ਵੀ ਮਹਾਨ ਹੋਵੇ ਤਾਂ ਇਹ ਸੰਗਮ ਤੀਰਥ ਬਣ ਜਾਂਦਾ ਹੈ। ਇਹ ਪਤਾ ਨਹੀਂ ਕਿੰਨੇ ਜਗਤ ਲਈ ਭਲਾਈ ਦਾ ਕੇਂਦਰ ਬਣ ਜਾਂਦਾ ਹੈ।

ਅਗਲੇ ਅੰਤਿਸ਼ਕਰਨ ਦੇ ਰੂਪ ਹਨ ਚਿਤ ਆਹੰ। ਮਨ ਦਾ ਤੀਸਰਾ ਰੂਪ ਚਿਤ ਹੈ, ਯਾਦਾਂ ਦਾ ਸਾਗਰ। ਚਿੱਤ ਇਕ ਅਜਿਹਾ ਕੰਪਿਊਟਰ ਹੈ ਜਿਸ ਵਿਚ ਬਹੁਤ ਕੁਝ ਪਿਆ ਹੈ। ਸਿਰਫ਼ ਇਸ ਜੀਵਨ ਦਾ ਹੀ ਨਹੀਂ, ਅਨੰਤ ਜਨਮਾਂ ਦਾ। ਕਈ ਵਾਰੀ ਕੋਈ ਫ਼ਕੀਰ, ਕੋਈ ਸੰਤ ਇਹਨਾਂ ਪਰਤਾਂ ਨੂੰ ਉਘਾੜਨ ਵਿਚ ਸਫਲ ਹੋ ਜਾਂਦਾ ਹੈ ਅਤੇ ਬਹੁਤ ਸਾਰੇ ਆਪਣੇ ਪਿਛਲੇ ਜਨਮਾਂ ਦਾ ਜ਼ਿਕਰ ਕਰਨ ਲੱਗ ਪੈਂਦੇ ਹਨ। ਇਹ ਸਾਰੇ ਪਿਛਲੇ ਜਨਮ, ਉਹਨਾਂ ਦੀ ਸਿਮਰਤੀ, ਉਹਨਾਂ ਦੀਆਂ ਯਾਦਾਂ ਕਿੱਥੇ ਪਈਆਂ ਹਨ ? ਚਿੱਤ ਵਿਚ ਪਈਆਂ ਹਨ। ਚਿੱਤ ਇੰਨਾ ਹੀ ਨਹੀਂ ਜਿੰਨਾ ਕਿ ਅਸੀਂ ਜਾਣਦੇ ਹਾਂ। ਚਿੱਤ ਮਹਾਨ ਹੈ। ਚਿੱਤ ਵਿਚ ਬਹੁਤ ਸਾਰੇ ਜਨਮਾਂ ਦੇ ਕੀਤੇ ਹੋਏ ਕਰਮ ਪਏ ਹਨ। ਸਤਿਗੁਰੂ ਮਹਾਰਾਜ ਦੀ ਬਾਣੀ ਦਾ ਫੁਰਮਾਣ ਹੈ-

*ਚੇਤਾ ਈ ਤਾਂ ਚੇਤਿ*

(ਅੰਗ ੩੧੮)

ਹੈ ਤੇਰੇ ਕੋਲ ਚੇਤੇ ਸ਼ਕਤੀ ? ਕਿਉਂਕਿ ਕਈਆਂ ਕੋਲ ਨਹੀਂ ਵੀ ਹੁੰਦੀ। ਇਕ ਬੱਚੇ ਕੋਲ ਪ੍ਰਬਲ ਚੇਤੇ ਸ਼ਕਤੀ ਨਹੀਂ ਹੈ। ਸਹਿਜੇ ਸਹਿਜੇ ਇਕ ਬਿਰਧ ਦੀ ਵੀ ਬਾਹਰੋਂ ਚੇਤੇ ਸ਼ਕਤੀ ਕਮਜ਼ੋਰ ਹੋਣੀ ਸ਼ੁਰੂ ਹੋ ਜਾਂਦੀ ਹੈ। ਇਕ ਪਸ਼ੂ ਦੀ ਵੀ ਯਾਦ ਸ਼ਕਤੀ ਬਹੁਤ ਵੱਡੀ ਨਹੀਂ ਹੈ। ਚਿੱਤ ਵਾਸਤਵਿਕ ਮਹਾਨ ਹੋ ਸਕਦਾ ਹੈ ਮਹਾਨ ਨੂੰ ਯਾਦ ਕਰਕੇ। ਚਿੱਤ ਇਕ ਅਜਿਹੀ ਪ੍ਰਬਲ ਸ਼ਕਤੀ ਹੈ, ਇਹ ਜੇਕਰ ਪਿੱਛੇ ਚਲੀ ਜਾਏ ਤਾਂ ਪਿਛੋਕੜ ਦੀਆਂ ਯਾਦਾਂ ਨਾਲ ਭਰ ਜਾਂਦੀ ਹੈ ਅਤੇ ਚੇਤੇ ਸ਼ਕਤੀ ਜੇਕਰ ਅੱਗੇ ਚਲੀ ਜਾਏ ਤਾਂ ਚਿੰਤਾ ਨਾਲ ਭਰ ਜਾਂਦੀ ਹੈ। ਇਸ ਲਈ ਗੁਰਬਾਣੀ ਦਾ ਇਕ ਫ਼ੈਸਲਾ ਹੈ ਕਿ ਚਿੱਤ ਵਿਚ ਜਾਂ ਤਾਂ ਮਾਜ਼ੀ ਦੀਆਂ ਯਾਦਾਂ ਰਹਿਣਗੀਆਂ,



ਜਾਂ ਚਿੱਤ ਵਿਚ ਭਵਿੱਖ ਦੀ ਚਿੰਤਾ ਰਹੇਗੀ। ਜਦੋਂ ਵੀ ਮਨੁੱਖ ਬੈਠਾ ਹੈ ਉਸ ਦੀਆਂ ਯਾਦਾਂ ਵਿਚ ਕੀ ਹੈ, ਆਉਣ ਵਾਲਾ ਕੱਲ। ਉਸ ਦੀਆਂ ਯਾਦਾਂ ਵਿਚ ਕੀ ਹੈ, ਗੁਜ਼ਰਿਆ ਹੋਇਆ ਕੱਲ। ਪਰ ਇਕ ਸੰਤ ਵੀ ਬੈਠਾ ਹੈ ਜਿਸ ਦਾ ਚਿੱਤ ਮਹਾਨ ਹੈ। ਨਾ ਇਹ ਆਉਣ ਵਾਲੇ ਕੱਲ ਦੀ ਚਿੰਤਾ ਵਿਚ ਬੈਠਾ ਹੈ, ਨਾ ਇਹ ਗੁਜ਼ਰੇ ਹੋਏ ਕੱਲ ਦੀਆਂ ਯਾਦਾਂ ਵਿਚ ਬੈਠਾ ਹੈ। ਇਹ ਅੱਜ ਵਿਚ ਬੈਠਾ ਹੈ।

ਕਹਿੰਦੇ ਹਨ ਪ੍ਰਮਾਤਮਾ ਦੇ ਵਿਚ ਸਮਾਂ ਨਹੀਂ ਹੈ। ਪ੍ਰਮਾਤਮਾ ਨੇ ਸਮੇਂ ਨੂੰ ਬੰਨ੍ਹ ਕੇ ਰੱਖ ਦਿੱਤਾ ਹੈ। ਪਰ ਜਦੋਂ ਕੋਈ ਪ੍ਰਮਾਤਮਾ ਨਾਲ ਜੁੜ ਜਾਂਦਾ ਹੈ, ਉਹ ਵੀ ਸਮੇਂ ਨੂੰ ਬੰਨ੍ਹ ਕੇ ਰੱਖ ਦਿੰਦਾ ਹੈ। ਸਮਾਂ ਅਤੇ ਇਸਦਾ ਬੋਧ ਇਸ ਗੱਲ ਦੀ ਸੂਚਨਾ ਹੈ ਕਿ ਇਹ ਮਨੁੱਖ ਵਰਤਮਾਨ ਵਿਚ ਨਹੀਂ ਜੀਅ ਰਿਹਾ। ਜਿਸਨੂੰ ਅੱਜ ਪ੍ਰਵਾਨ ਹੈ, ਉਸ ਦੀ ਦੁਨੀਆਂ ਵਿਚ ਸਮਾਂ ਖੋਹ ਜਾਂਦਾ ਹੈ, ਸਮਾਂ ਮਿੱਟ ਜਾਂਦਾ ਹੈ। ਉਹ ਇੰਨਾ ਆਨੰਦਿਤ ਹੋ ਜਾਂਦਾ ਹੈ ਕਿ ਖੋਹ ਜਾਂਦੀ ਹੈ ਭਵਿੱਖ ਦੀ ਚਿੰਤਾ, ਮਿੱਟ ਜਾਂਦੀਆਂ ਹਨ ਮਾਜ਼ੀ ਦੀਆਂ ਯਾਦਾਂ। ਲੋਕੀਂ ਪ੍ਰਮਾਤਮਾ ਨੂੰ ਯਾਦ ਕਰਨ ਬੈਠਦੇ ਹਨ, ਆਪਣਾ ਮਾਜ਼ੀ ਯਾਦ ਆਉਂਦਾ ਹੈ। ਲੋਕੀਂ ਪ੍ਰਮਾਤਮਾ ਦਾ ਚਿੰਤਨ ਕਰਨ ਬੈਠਦੇ ਹਨ, ਭਵਿੱਖ ਦੀ ਚਿੰਤਾ ਵਿਚ ਡੁੱਬ ਕੇ ਰਹਿ ਜਾਂਦੇ ਹਨ। ਕਿਤੇ ਅੰਦਰ ਝਾਤ ਮਾਰੀਏ। ਜੇਕਰ ਚੇਤੇ ਵਿਚ ਪ੍ਰਮਾਤਮਾ ਹੈ ਤਾਂ ਚਿੰਤਾ ਵਿਚ ਜਲਨਾ ਨਹੀਂ ਹੋਵੇਗਾ, ਭੂਤਕਾਲ ਦੀਆਂ ਯਾਦਾਂ ਵਿਚ ਡੁੱਬਣਾ ਨਹੀਂ ਹੋਵੇਗਾ। ਰੋਜ਼ ਮਨੁੱਖ ਡੁੱਬਦੇ ਹਨ ਤੇ ਜਲਦੇ ਹਨ। ਕਾਰਨ ? ਮਨੁੱਖ ਦੀ ਦੁਨੀਆਂ ਵਿਚ ਭਵਿੱਸ਼ ਹੈ। ਮਨੁੱਖ ਦੀ ਦੁਨੀਆਂ ਵਿਚ ਭੂਤਕਾਲ ਹੈ। ਮਨੁੱਖ ਦੀ ਦੁਨੀਆਂ ਵਿਚ ਅੱਜ ਨਹੀਂ ਹੈ। ਭੋਜਨ ਖਾ ਰਿਹਾ ਹੈ, ਮੰਦਿਰ ਵਿਚ ਬੈਠਾ ਹੈ, ਗੁਰਦੁਆਰੇ ਬੈਠਾ ਹੈ ਤਾਂ ਵਰਤਮਾਨ ਵਿਚ ਨਹੀਂ ਹੈ। ਵਰਤਮਾਨ ਵਿਚ ਬੈਠਦਿਆਂ ਹੀ ਕਾਲ ਖੋਹ ਜਾਂਦਾ ਹੈ ਤੇ ਅਕਾਲ ਪ੍ਰਗਟ ਹੋ ਜਾਂਦਾ ਹੈ।

ਚਿੱਤ ਇਕ ਬੜੀ ਪ੍ਰਬਲ ਸ਼ਕਤੀ ਪ੍ਰਮਾਤਮਾ ਨੇ ਦਿੱਤੀ ਹੈ ਅਤੇ ਇਕ ਅਜਿਹੀ ਸ਼ਕਤੀ ਹੈ ਜਿਸਨੂੰ ਯਾਦ ਕਰੀਏ, ਬਸ ਉਸੇ ਨਾਲ ਹੀ ਸੰਬੰਧ ਜੁੜਦਾ ਹੈ, ਦੂਜੇ ਨਾਲ ਨਹੀਂ। ਪੁੱਤਰ ਨੂੰ ਯਾਦ ਕਰਦਿਆਂ ਜੁੜ ਗਿਆ ਸੰਬੰਧ। ਮਿੱਤਰ ਨੂੰ ਯਾਦ ਕਰ ਰਹੇ ਹਾਂ, ਜੁੜ ਗਿਆ ਸੰਬੰਧ। ਭੁੱਲ ਗਿਆ, ਵਿਅਕਤੀ ਰਿਸ਼ਤਾ ਟੁੱਟ ਗਿਆ। ਸਦੀਵੀ ਭੁੱਲ ਗਿਆ, ਹਮੇਸ਼ਾ ਲਈ ਰਿਸ਼ਤਾ ਟੁੱਟ ਗਿਆ। ਯਾਦ ਨਾ ਆਉਣ ਕਰਕੇ ਉਸ ਨਾਲ ਰਿਸ਼ਤਾ ਨਹੀਂ। ਜੇਕਰ ਚੇਤੇ ਵਿਚ ਹੋ ਜਾਏ ਤਾਂ ਬੋਲ ਵੀ ਉਸਦੇ ਹੋ ਜਾਂਦੇ ਹਨ। ਚਿੱਤ ਵਿਚ ਆ ਜਾਏ ਤਾਂ ਦੇਖਣਾ ਵੀ ਸਭ ਉਸੇ ਦਾ ਹੀ ਹੋ ਜਾਂਦਾ ਹੈ। ਖੇਡ ਸਾਰੀ ਚਿੱਤ ਦੀ ਹੈ।

ਦੁਨੀਆਂ ਭਰ ਦੇ ਅਵਤਾਰੀ ਪੁਰਸ਼ਾਂ ਨੇ ਇਹੀ ਕਿਹਾ ਹੈ ਕਿ ਚੇਤੇ ਕਰੋ, ਯਾਦ ਕਰੋ। ਇਸ ਦਾ ਸੁਭਾਅ ਅਜਿਹਾ ਬਣ ਚੁੱਕਾ ਹੈ ਕਿ ਇਹ ਸਭ ਕੁਝ ਨੂੰ ਚੇਤੇ ਕਰਦਾ ਹੈ, ਦੁਸ਼ਮਣ ਨੂੰ ਵੀ ਕਰਦਾ ਹੈ। ਪਰ ਗ਼ਜ਼ਬ ਦੀ ਗੱਲ ਹੈ, ਜੋ ਇਸ ਦੀ ਜਾਨ ਦਾ ਰੱਖਿਅਕ ਹੈ, ਉਸੇ ਨੂੰ ਹੀ ਭੁਲਾਉਂਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਫੁਰਮਾਣ ਕਰ ਰਹੇ ਹਨ ਕਿ ਪ੍ਰਮਾਤਮਾ ਭੁੱਲਦਾ ਕਿਉਂ ਹੈ ? ਇਸ ਲਈ ਭੁੱਲਦਾ ਹੈ ਕਿ ਅਜੇ ਚਿੱਤ ਨੇ ਉਸਨੂੰ ਆਪਣਾ ਨਹੀਂ ਸਮਝਿਆ। ਆਪਣਾ ਹੀ ਚੇਤੇ ਆ ਸਕਦਾ ਹੈ, ਬੇਗਾਨਾ ਤਾਂ ਨਹੀਂ। ਪੁੱਤਰ ਆਪਣਾ ਹੈ, ਮਿੱਤਰ ਆਪਣਾ ਹੈ, ਪਤਨੀ ਆਪਣੀ ਹੈ, ਮਾਂ-ਬਾਪ ਆਪਣੇ ਹਨ, ਦੁਸ਼ਮਣ ਆਪਣਾ ਹੈ, ਘਰ ਆਪਣਾ ਹੈ, ਰਹਿ ਗਈ ਗੱਲ ਪ੍ਰਮਾਤਮਾ ਦੀ, ਇਹ ਕੋਈ ਆਪਣਾ ਥੋੜ੍ਹੀ ਹੈ।

*ਮਾਇਆ ਮੋਹਿ ਸਗਲ ਜਗੁ ਛਾਇਆ॥*
*ਕਾਮਣਿ ਦੇਖਿ ਕਾਮਿ ਲੋਭਾਇਆ॥*
*ਸੁਤ ਕੰਚਨ ਸਿਉ ਹੇਤੁ ਵਧਾਇਆ॥*
*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥ ੧॥*

(ਅੰਗ ੧੩੪੨)

ਇਸ ਚਿੱਤ ਨਾਲ ਅਸੀਂ ਸੰਸਾਰ ਨਾਲ ਸੰਬੰਧ ਜੋੜ ਸਕਦੇ ਹਾਂ, ਨਿਰੰਕਾਰ ਨਾਲ ਸੰਬੰਧ ਜੋੜ ਸਕਦੇ ਹਾਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜੇ ਤੂੰ ਇਕ ਵਾਰੀ ਯਾਦ ਕਰੇਂ ਤਾਂ ਪ੍ਰਮਾਤਮਾ ਤੈਨੂੰ ਕਰੋੜਾਂ ਵਾਰੀ ਯਾਦ ਕਰੇਗਾ। ਤੇਰੀ ਯਾਦ ਨੇ ਹੀ ਵਾਸਤਵਿਕ ਇਹ ਰੱਬੀ ਉਛਾਲ ਪੈਦਾ ਕਰਨੀ ਹੈ। ਤੂੰ ਸਿਰਫ਼ ਇਕੋ ਕਦਮ ਚੱਲ, ਉਹ ਕਰੋੜਾਂ ਕਦਮ ਚੱਲ ਕੇ ਆਪ ਮਿਲੇਗਾ-

*ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈ॥*

ਮੰਦਿਰ, ਮਸਜਿਦ, ਗੁਰਦੁਆਰੇ, ਪਾਠ-ਪੂਜਾ ਇਹ ਸਿਰਫ਼ ਇਸ ਲਈ ਹੈ ਕਿ ਕਿਸੇ ਤਰੀਕੇ ਨਾਲ ਮਨੁੱਖ ਇਕ ਕਦਮ ਚੱਲ ਪਏ। ਖ਼ੁਸ਼ੀ ਮਨਾਉਂਦੇ ਨੇ ਮਾਂ-ਬਾਪ ਜਿਸ ਦਿਨ ਬੱਚੇ ਨੂੰ ਚੱਲਣਾ ਆ ਜਾਂਦਾ ਹੈ। ਪ੍ਰਕਿਰਤੀ ਦਾ ਜ਼ੱਰਾ ਜ਼ੱਰਾ ਉਸ ਦਿਨ ਮਗਨ ਹੋ ਜਾਂਦਾ ਹੈ, ਦੇਵਤੇ ਫੁੱਲਾਂ ਦੀ ਵਰਖਾ ਕਰਦੇ ਹਨ, ਪ੍ਰਮਾਤਮਾ ਬਾਹਾਂ ਪਸਾਰ ਕੇ ਖੜ੍ਹਾ ਹੋ ਜਾਂਦਾ ਹੈ ਜਦੋਂ ਕੋਈ ਉਸ ਦੇ ਮਾਰਗ 'ਤੇ ਇਕ ਕਦਮ ਚੱਲਦਾ ਹੈ, ਕਿਉਂਕਿ ਇਕ ਕਦਮ ਚੱਲਣਾ ਹੀ ਉਸ ਤੱਕ ਪਹੁੰਚਣਾ ਹੈ। ਬਾਕੀ ਪ੍ਰਮਾਤਮਾ ਚੱਲਦਾ ਹੈ।

ਮਨ ਦਾ ਚੌਥਾ ਭਾਗ ਹੈ ਆਹੰ। ਅਹੰਕਾਰ ਹੁੰਦਾ ਹੈ ਆਪਣੇ ਵਿਚਾਰਾਂ ਦਾ, ਅਹੰਕਾਰ ਹੁੰਦਾ ਹੈ ਆਪਣੀ ਸੋਚਣੀ ਦਾ, ਅਹੰਕਾਰ ਹੁੰਦਾ ਹੈ ਆਪਣੀ ਚੇਤੇ ਸ਼ਕਤੀ ਦਾ। ਜੋ ਕੁਝ ਮਨ ਦੇ ਵਿਚ ਹੈ, ਜੋ ਕੁਝ ਸੋਚ ਦੇ ਵਿਚ ਹੈ, ਜੋ ਕੁਝ ਚੇਤੇ ਵਿਚ ਹੈ, ਉਸ 'ਤੇ ਅਹੰਕਾਰ ਹੈ। ਧਨ-ਸੰਪਦਾ ਚੇਤੇ ਵਿਚ ਹੈ, ਪਰਿਵਾਰ ਚੇਤੇ ਵਿਚ ਹੈ, ਮਹਿਲ-ਮਾੜੀਆਂ ਚੇਤੇ ਵਿਚ ਹਨ, ਆਪਣਾ ਰੰਗ-ਰੂਪ ਬਾਰ ਬਾਰ ਚੇਤੇ ਵਿਚ ਹੈ ਅਤੇ ਇਸ ਬਾਰੇ ਸੋਚਣੀ ਹੈ, ਇਸ ਦੀਆਂ ਵਿਚਾਰਾਂ ਵੀ ਹਨ ਤਾਂ ਮਨੁੱਖ ਕੋਲ ਅਹੰਕਾਰ ਵੀ ਇਸੇ ਲਈ ਹੈ। ਜਦੋਂ ਕਹਿੰਦੇ ਹਨ ਕਿ ਮਨ ਮੈਲਾ ਹੈ ਤਾਂ



ਵਿਚਾਰ ਮੈਲੇ ਹਨ। ਜਦੋਂ ਕਹਿੰਦੇ ਹਨ ਕਿ ਬੁੱਧ ਮੈਲੀ ਹੈ ਤਾਂ ਸੋਚਣੀ ਗ਼ਲਤ ਹੈ। ਜਦੋਂ ਕਹਿੰਦੇ ਹਨ ਕਿ ਚਿੱਤ ਮੈਲਾ ਹੈ ਤਾਂ ਦਰਅਸਲ ਗ਼ਲਤ ਘਟਨਾਵਾਂ ਨੂੰ ਚੇਤੇ ਕਰ ਰਿਹਾ ਹੈ। ਇਹ ਅਹੰਕਾਰ ਮੈਲਾ ਹੈ। ਤਰਕ ਖੜ੍ਹੀ ਹੋ ਸਕਦੀ ਹੈ ਕਿ ਕੀ ਅਹੰਕਾਰ ਵੀ ਸ਼ੁੱਧ ਹੋ ਜਾਂਦਾ ਹੈ ? ਹਾਂ, ਅਹੰਕਾਰ ਵੀ ਸ਼ੁੱਧ ਹੋ ਜਾਂਦਾ ਹੈ। ਕਿਸ ਦਿਨ ? ਜਦੋਂ ਮਨੁੱਖ ਪ੍ਰਮਾਤਮਾ 'ਤੇ ਮਾਣ ਕਰਨ ਲੱਗ ਪੈਂਦਾ ਹੈ। ਜਦੋਂ ਮਨੁੱਖ ਕਹਿ ਦਿੰਦਾ ਹੈ ਕਿ ਮੇਰਾ ਈਸ਼ਵਰ ਵੀ ਹੈ।

ਆਮ ਅਹੰਕਾਰੀ ਕਹਿੰਦਾ ਹੈ ਕਿ ਮੇਰੇ ਕੋਲ ਬਾਹੂ-ਬੱਲ ਹੈ, ਮੇਰੇ ਕੋਲ ਧਨ ਹੈ, ਪਰ ਭਗਤ ਕਹਿੰਦਾ ਹੈ ਕਿ ਮੇਰੇ ਕੋਲ ਰੱਬ ਹੈ। ਗ਼ਜ਼ਬ ਦੀ ਗੱਲ ਹੈ ਕਿ ਸੱਤ੍ਹਾ ਦਾ ਕੀ ਭਰੋਸਾ ਹੈ, ਅੱਜ ਹੈ ਕੱਲ ਨਹੀਂ ਤਾਂ ਸੱਤ੍ਹਾ ਦਾ ਮਾਣ ਵੀ ਖ਼ਤਮ ਹੋ ਜਾਏਗਾ। ਜੋਬਨ ਅੱਜ ਹੈ, ਕੱਲ ਨਹੀਂ ਤਾਂ ਜੋਬਨ ਦਾ ਮਾਣ ਵੀ ਗਿਆ। ਧਨ ਅੱਜ ਹੈ, ਕੱਲ ਨਹੀਂ ਤਾਂ ਇਹ ਮਾਣ ਵੀ ਜਾ ਸਕਦਾ ਹੈ। ਪ੍ਰਮਾਤਮਾ ਸਦੀਵੀ ਹੈ, ਅਗੰਮੀ ਹੈ, ਅਬਿਨਾਸੀ ਹੈ, ਇਹ ਮਾਣ ਵੀ ਸਦਾ ਬਣਿਆ ਰਹਿੰਦਾ ਹੈ।

ਕਹਿੰਦੇ ਹਨ ਕਿ ਸੰਸਾਰ ਦਾ ਅਹੰਕਾਰ ਸੰਸਾਰ ਵਿਚ ਗ਼ਲਤਾਨ ਕਰ ਦਿੰਦਾ ਹੈ, ਨਿਰੰਕਾਰ ਦਾ ਅਹੰਕਾਰ ਨਿਰੰਕਾਰ ਦੇ ਮਾਰਗ 'ਤੇ ਤੋਰ ਦਿੰਦਾ ਹੈ। ਅਹੰਕਾਰ ਜੇਕਰ ਪ੍ਰਮਾਤਮਾ ਦਾ ਹੋਵੇ ਤਾਂ ਮਨੁੱਖ ਦਾ ਅਹੰਗ ਵੀ ਪਵਿੱਤਰ ਹੋ ਜਾਂਦਾ ਹੈ। ਪਰ ਅਹੰਕਾਰ ਜੇਕਰ ਸੰਸਾਰ ਦਾ ਹੋਵੇ, ਮਾਣ ਜੇਕਰ ਸੱਤ੍ਹਾ ਦਾ ਹੋਵੇ ਅਤੇ ਖ਼ਾਸ ਕਰਕੇ ਤਿੰਨ ਚੀਜ਼ਾਂ ਦਾ ਤਾਂ ਬਹੁਤ ਪ੍ਰਬਲ ਰੂਪ ਵਿਚ ਹੁੰਦਾ ਹੈ, ਜਿਵੇਂ ਕਿ ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥ ੧॥*

(ਅੰਗ ੬੮੫)

ਮੁਸ਼ਕਿਲ ਹੈ ਕਿ ਜਵਾਨੀ ਵਿਚ ਕੋਈ ਝੁੱਕੇ। ਜਿੰਨੀ ਮਿਕਦਾਰ ਵਿਚ ਧਨ ਵੱਧ ਜਾਏ, ਓਨੀ ਮਿਕਦਾਰ ਵਿਚ ਅਹੰਕਾਰ ਵੱਧ ਜਾਂਦਾ ਹੈ। ਅਜਿਹਾ ਕਿਹੜਾ ਮਾਈ ਦਾ ਲਾਲ ਹੈ ਜਿਸ ਨੂੰ ਪ੍ਰਭਤਾ ਵੀ ਮਿਲ ਗਈ, ਪਰ ਅਹੰਕਾਰ ਨਹੀਂ ਹੈ। ਅਹੰਕਾਰ ਜੇਕਰ ਪ੍ਰਮਾਤਮਾ ਦਾ ਹੈ ਤਾਂ ਪ੍ਰਮਾਤਮਾ ਨਿਰਮਲ ਹੈ ਤੇ ਅਹੰਗ ਵੀ ਨਿਰਮਲ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਪੁਰਸ਼ ਅੰਦਰ ਧਨ ਦਾ ਮਾਣ ਨਹੀਂ ਹੁੰਦਾ, ਜੋਬਨ ਦਾ ਮਾਣ ਨਹੀਂ ਹੁੰਦਾ, ਪ੍ਰਭਤਾ ਦਾ ਮਾਣ ਨਹੀਂ ਹੁੰਦਾ। ਇਸਨੂੰ ਕਹਿੰਦੇ ਹਨ ਸਾਰੇ ਦਾ ਸਾਰਾ ਮਨ ਪਾਵਨ ਹੋ ਗਿਆ ਹੈ, ਮਨ ਪਵਿੱਤਰ ਹੋ ਗਿਆ ਹੈ, ਬੁੱਧ ਪਵਿੱਤਰ ਹੋ ਗਈ ਹੈ, ਚਿੱਤ ਸਾਫ਼-ਸੁਥਰਾ ਹੋ ਗਿਆ ਹੈ, ਅਹੰਕਾਰ ਵੀ ਨਿਰਮਲ ਹੋ ਗਿਆ ਹੈ।

ਤਨ ਬਹੁਤ ਛੇਤੀ ਸਾਫ਼ ਕੀਤਾ ਜਾ ਸਕਦਾ ਹੈ,. ਮਨ ਨੂੰ ਸਾਫ਼ ਕਰਨਾ ਔਖਾ ਹੈ। ਮਨ ਦੀ ਪਵਿੱਤਰਤਾ ਉਦੋਂ ਮੰਨੀ ਜਾਂਦੀ ਹੈ ਜਦੋਂ ਅਹੰਗ ਵੀ ਪਵਿੱਤਰ ਹੋਵੇ, ਚਿੱਤ ਵੀ ਪਵਿੱਤਰ ਹੋਵੇ, ਬੁੱਧ ਵੀ ਪਵਿੱਤਰ ਹੋਵੇ। ਭਗਤ ਕਬੀਰ ਕਹਿੰਦੇ ਹਨ ਕਿ ਹੁਣ ਮਨ ਮੇਰਾ ਅਜਿਹਾ

ਪਾਵਨ ਹੋ ਗਿਆ ਹੈ ਜਿਵੇਂ ਕਿ ਗੰਗਾ। ਰੱਬ ਦੀ ਤਲਾਸ਼ ਇਸ ਗੱਲ ਦਾ ਸਬੂਤ ਹੈ ਕਿ ਮਨ ਮਲੀਨ ਹੈ, ਪਰ ਜਦੋਂ ਰੱਬ ਤਲਾਸ਼ ਕਰਨ ਲੱਗ ਪਵੇ ਤਾਂ ਸਮਝ ਲਉ ਮਨ ਨਿਰਮਲ ਹੋ ਗਿਆ ਹੈ। ਸਤਿਗੁਰੂ ਰਹਿਮਤ ਕਰਨ, ਮਨ ਦੇ ਵਿਚਾਰ ਪਵਿੱਤਰ ਹੋਣ, ਸੋਚਣੀ ਨਿਰਮਲ ਹੋਵੇ, ਯਾਦਾਂ ਵਿਚ ਪ੍ਰਮਾਤਮਾ ਹੋਵੇ ਤੇ ਮਾਣ-ਤਾਣ ਈਸ਼ਵਰ ਦਾ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

